# PUNJAB VIDHAN SABHA

*Wednesday, the 16th July, 2014*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.*

———

STARRED QUESTIONS AND ANSWERS

## ਸਹਿਕਾਰੀ ਖੰਡ ਮਿੱਲਾਂ ਨੂੰ ਸਪਲਾਈ ਕੀਤੇ ਗਏ ਗੰਨੇ ਦੀ ਅਦਾਇਗੀ ਸਬੰਧੀ

***1395. ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਸੀਜਨ ਦੌਰਾਨ ਕਿਸਾਨਾਂ ਦੁਆਰਾ ਸਰਕਾਰੀ ਖੰਡ ਮਿੱਲਾਂ ਨੂੰ ਸਪਲਾਈ ਕੀਤੇ ਗਏ ਗੰਨੇ ਦੀ ਅਦਾਇਗੀ ਲਈ ਮਿੱਲ-ਵਾਰ ਕੁੱਲ ਕਿੰਨੀ ਕਿੰਨੀ ਬਕਾਇਆ ਰਾਸ਼ੀ ਰਹਿੰਦੀ ਹੈ ਅਤੇ ਇਹ ਰਾਸ਼ੀ ਕਦੋਂ ਤੱਕ ਅਦਾ ਕਰ ਦਿੱਤੀ ਜਾਵੇਗੀ?

**ਸ਼੍ਰੀ ਮਦਨ ਮੋਹਨ ਮਿੱਤਲ (ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ) :** ਪਿਛਲੇ ਸੀਜਨ ਸਾਲ 2013-14 ਦੌਰਾਨ ਸਹਿਕਾਰੀ ਖੰਡ ਮਿੱਲਾਂ ਨੂੰ ਸਪਲਾਈ ਕੀਤੇ ਗਏ ਗੰਨੇ ਦੀ ਅਦਾਇਗੀ ਲਈ ਕੋਈ ਰਾਸ਼ੀ ਬਕਾਇਆ ਨਹੀਂ ਰਹਿੰਦੀ ਹੈ ਜੀ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸਪੀਕਰ ਸਾਹਿਬ, ਸਪਲੀਮੈਂਟਰੀ ਜੀ। ਪਿਛਲੇ ਦੋ ਸਾਲਾਂ ਤੋਂ ਇਹ ਹੋ ਰਿਹਾ ਹੈ ਕਿ ਕਿਸਾਨਾਂ ਨੂੰ ਧਰਨਾ ਦੇਣਾ ਪੈਂਦਾ ਹੈ, ਫਿਰ ਕਿਤੇ ਸਰਕਾਰ ਪੇਮੈਂਟ ਰਿਲੀਜ਼ ਕਰਦੀ ਹੈ। ਮੈਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਇਹੋ ਜਿਹਾ ਅਰੇਂਜਮੈਂਟ ਕੀਤਾ ਜਾ ਸਕਦਾ ਹੈ ਕਿ ਧਰਨਿਆਂ ਤੋਂ ਬਿਨਾ ਹੀ ਕਿਸਾਨਾਂ ਨੂੰ ਆਪਣੀ ਜਿਣਸ ਦੀ ਪੇਮੈਂਟ ਨਾਲ ਦੀ ਨਾਲ ਮਿਲ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਬੜੀ ਖੁਸ਼ੀ ਹੈ ਜੀ ਕਿ ਇਨ੍ਹਾਂ ਨੇ ਧਰਨਾ ਲਾਉਣ ਦੀ ਰਿਹਰਸਲ ਸ਼ੁਰੂ ਕਰ ਦਿੱਤੀ ਹੈ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਸਾਰੇ ਪੈਸੇ ਦਿੱਤੇ ਜਾ ਚੁੱਕੇ ਹਨ ਔਰ ਅੱਗੇ ਵਾਸਤੇ ਵੀ ਫੰਡ ਰੱਖਿਆ ਜਾ ਰਿਹਾ ਹੈ। ਇਸ ਦੀ ਪੇਮੈਂਟ ਆਨ ਲਾਈਨ ਹੋਵੇਗੀ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਆਨਰੇਬਲ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅੱਗੇ ਤੋਂ ਆਨ ਲਾਈਨ ਪੇਮੈਂਟ ਹੋਇਆ ਕਰੇਗੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ Is he going to stand by this commitment made on the Floor of the House? ਜੇਕਰ ਕੱਲ੍ਹ ਨੂੰ ਕੋਈ ਗੱਲ ਹੋ ਜਾਵੇ...

**ਮਾਨਯੋਗ ਸਪੀਕਰ :** ਇੱਥੇ ਜੋ ਗੱਲ ਵੀ ਕੋਈ ਮਨਿਸਟਰ ਕਹਿੰਦੇ ਹਨ, ਆਪਾਂ ਨੂੰ ਬਿਲੀਵ ਕਰਨਾ ਚਾਹੀਦਾ ਹੈ।

**Shri Sunil Jakhar :** Sir, I just want to get an assurance.

**ਮਾਨਯੋਗ ਸਪੀਕਰ :** ਜੋ ਗੱਲ ਆਨ ਦਿ ਫਲੋਰ ਕਹੀ ਜਾਂਦੀ ਹੈ, ਉਹ ਐਸ਼ੋਰੈਂਸ ਹੀ ਹੁੰਦੀ ਹੈ। ਪਾਰਲੀਮੈਂਟ ਅਫੇਅਰਜ਼ ਮਨਿਸਟਰ ਇਹ ਗੱਲ ਕਹਿ ਰਹੇ ਹਨ, ਤੁਹਾਨੂੰ ਉਨ੍ਹਾਂ ਤੇ ਬਿਲੀਵ ਕਰਨਾ ਚਾਹੀਦਾ ਹੈ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਅਸੀਂ ਤਾਂ ਮਨ ਬਣਾ ਕੇ ਆਏ ਸੀ ਕਿ ਮੁੱਖ ਮੰਤਰੀ ਸਾਹਿਬ ਆਉਣਗੇ ਤਾਂ ਅਸੀਂ ਉਨ੍ਹਾਂ ਦਾ ਧੰਨਵਾਦ ਵੀ ਕਰਾਂਗੇ ਪਰ ਉਹ ਧੰਨਵਾਦ ਲੈਣ ਵਾਸਤੇ ਇੱਥੇ ਨਹੀਂ ਹਨ।

**ਮੰਤਰੀ :** ਮੈਂ ਤੁਹਾਡੇ ਵੱਲੋਂ ਉਨ੍ਹਾਂ ਨੂੰ ਮੈਸੇਜ ਕਨਵੇਅ ਕਰ ਦੇਵਾਂਗਾ ਜੀ।

—————

## ਸੈਕਟਰ-81, ਮੁਹਾਲੀ ਦੇ ਕਿਸਾਨਾਂ ਨੂੰ ਮੁਆਵਜ਼ਾ ਦੇਣਾ

***1382. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

ਕੀ ਮੁਹਾਲੀ ਦੇ ਸੈਕਟਰ 81 ਦੇ ਕਿਸਾਨਾਂ ਨੂੰ ਮਾਨਯੋਗ ਕੋਰਟ ਦੇ ਫੈਸਲੇ ਮੁਤਾਬਿਕ ਤੈਅ ਕੀਤੇ ਮੁਆਵਜ਼ੇ ਦੇ ਪੈਸੇ ਦੇ ਦਿੱਤੇ ਗਏ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ :** ਸੈਕਟਰ 81 ਵਾਸਤੇ ਐਕਵਾਇਰ ਕੀਤੀ ਭੌਂ ਸਬੰਧੀ ਰੈਫਰੈਂਸ ਕੋਰਟ ਦੇ ਫੈਸਲਿਆਂ ਅਤੇ ਮਾਨਯੋਗ ਹਾਈ ਕੋਰਟ ਦੇ ਹੁਕਮਾਂ ਦੇ ਮੱਦੇ ਨਜ਼ਰ ਭੌਂ ਮਾਲਕਾਂ ਦੇ ਵਧੇ ਮੁਆਵਜ਼ੇ ਦੇ 121.94 ਕਰੋੜ ਰੁਪਏ ਰੈਫਰੈਂਸ ਕੋਰਟ ਵਿੱਚ ਜਮ੍ਹਾਂ ਕਰਵਾਏ ਜਾ ਚੁੱਕੇ ਹਨ। ਵਧੇ ਮੁਆਵਜ਼ੇ ਦੀ ਬਕਾਇਆ ਰਾਸ਼ੀ ਜਮ੍ਹਾਂ ਕਰਵਾਉਣ ਸਬੰਧੀ ਮਾਨਯੋਗ ਹਾਈ ਕੋਰਟ ਵਿਖੇ ਲੰਬਿਤ ਅਪੀਲਾਂ ਦਾ ਅੰਤਿਮ ਨਿਪਟਾਰਾ ਹੋਣ ਤੇ ਫੈਸਲੇ ਅਨੁਸਾਰ ਯੋਗ ਕਾਰਵਾਈ ਕੀਤੀ ਜਾਵੇਗੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਕੋਲ 52 ਬੰਦਿਆਂ ਦੀ ਲਿਸਟ ਹੈ, ਜਿਨ੍ਹਾਂ ਨੂੰ 50% ਪੈਸੇ ਨਹੀਂ ਮਿਲੇ ਅਤੇ 7 ਬੰਦੇ ਇਹੋ ਜਿਹੇ ਹਨ, ਜਿਨ੍ਹਾਂ ਨੂੰ ਇੱਕ ਪੈਸਾ ਵੀ ਨਹੀਂ ਮਿਲਿਆ। ਦੂਸਰੀ ਗੱਲ ਇਹ ਹੈ ਕਿ ਸਰਕਾਰ ਕਹਿੰਦੀ ਹੈ ਕਿ ਅਸੀਂ ਸਾਰੇ ਪੈਸੇ ਦੇ ਰਹੇ ਹਾਂ ਪਰ ਗਮਾਡਾ ਦੇ ਵਿੱਚ ਕਿਸਾਨਾਂ ਦੀ ਬਹੁਤ ਖੱਜਲ-ਖੁਆਰੀ ਹੋ ਰਹੀ ਹੈ। ਮੈਨੂੰ ਪਤਾ ਹੈ ਕਿ ਮੈਨੂੰ ਕਿੰਨੀ ਵਾਰੀ ਖੁਦ ਜਾ ਕੇ ਇੱਕ-ਇੱਕ ਪੇਮੈਂਟ ਵਾਸਤੇ ਉਨ੍ਹਾਂ ਦੀਆਂ ਮਿੰਨਤਾਂ ਕਰਨੀਆਂ ਪੈਂਦੀਆਂ ਹਨ। ਮਾਨਯੋਗ ਹਾਈ ਕੋਰਟ ਦੇ ਵਿੱਚ ਸਰਕਾਰ ਵੱਲੋਂ ਏ.ਜੀ. ਡਿਪਾਰਟਮੈਂਟ ਦੇ ਕਿੰਨੇ ਹੀ ਵਕੀਲ ਹਨ, ਉਨ੍ਹਾਂ ਦੀ ਬਹੁਤ ਵੱਡੀ ਨਫ਼ਰੀ ਹੈ ਪਰ ਜਿਹੜੇ ਗਮਾਡਾ ਦੇ ਅਫ਼ਸਰ ਹਨ, ਉਹ ਆਪਣੇ ਮਿੱਤਰਾਂ-ਦੋਸਤਾਂ ਨੂੰ ਓਬਲਾਈਜ਼ ਕਰਨ ਵਾਸਤੇ ਕੀ ਕੀ ਨਹੀਂ ਕਰਦੇ ? ਕੀ ਗਮਾਡਾ ਅਤੇ ਸਰਕਾਰ ਵੱਖਰੇ ਵੱਖਰੇ ਅਦਾਰੇ ਹਨ? ਕੀ ਗਮਾਡਾ ਸਰਕਾਰ ਦੇ ਅਧੀਨ ਨਹੀਂ ਹੈ?

**ਮਾਨਯੋਗ ਸਪੀਕਰ :** ਸਪਲੀਮੈਂਟਰੀ ਕਰੋ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਰ, ਮੇਰਾ ਕੁਐਸਚਨ ਇਹ ਹੈ ਕਿ ਕਿਸਾਨਾਂ ਦੀਆਂ ਅਪੀਲਾਂ ਨੂੰ ਲੰਬਿਤ ਕਰਨ ਵਾਸਤੇ ਇਹ ਡਰਾਮਾ ਕੀਤਾ ਜਾਂਦਾ ਹੈ ਜਿਹੜਾ ਕਿ ਬਹੁਤ ਮੰਦਭਾਗਾ ਹੈ। ਦੂਸਰੀ ਮੇਰੀ ਬੇਨਤੀ ਹੈ ...

**ਮਾਨਯੋਗ ਸਪੀਕਰ :** ਇੱਕ ਵਾਰੀ ਵਿੱਚ ਇੱਕੋ ਹੀ ਸਪਲੀਮੈਂਟਰੀ ਕਰ ਸਕਦੇ ਹੋ, ਦੂਸਰੀ ਨਹੀਂ।

**ਸਰਦਾਰ ਬਲਬੀਰ ਸਿੰਘ ਸਿੱਧੂ :** ਕਿਸਾਨਾਂ ਨਾਲ ਸਬੰਧਤ ਮਸਲਾ ਹੈ ਜੀ, ਇਹ ਪੂਰੇ ਪੰਜਾਬ ਦਾ ਮਸਲਾ ਹੈ। ਮੈਂ ਇਹੀ ਕਹਾਂਗਾ ਕਿ......

**ਮਾਨਯੋਗ ਸਪੀਕਰ :** ਕਹਿਣਾ ਨਹੀਂ ਹੈ, ਤੁਸੀਂ ਸਵਾਲ ਕਰੋ।

**ਸਰਦਾਰ ਬਲਬੀਰ ਸਿੰਘ ਸਿੱਧੂ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਸਾਨਾਂ ਨੂੰ ਤੈਅ ਕੀਤੇ ਮੁਆਵਜ਼ੇ ਦੇ ਪੈਸੇ ਕਦੋਂ ਤੱਕ ਦੇ ਦਿੱਤੇ ਜਾਣਗੇ?

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਕਾਨੂੰਨ ਮੁਤਾਬਿਕ ਰੈਫਰੈਂਸ ਕੋਰਟ ਨੂੰ ਅਸੀਂ 50% ਰਕਮ ਜਮ੍ਹਾਂ ਕਰਵਾ ਚੁੱਕੇ ਹਾਂ। ਅੱਗੇ ਰੈਫਰੈਂਸ ਕੋਰਟ ਨੇ ਕਿਸਾਨਾਂ ਨੂੰ ਪੈਸੇ ਦੇਣੇ ਹੁੰਦੇ ਹਨ। ਜੇਕਰ ਤੁਹਾਡੇ ਕੋਲ ਕੋਈ ਲਿਸਟ ਹੈ, ਜਿਨ੍ਹਾਂ ਨੂੰ ਨਹੀਂ ਦਿੱਤੇ ਗਏ, ਸਾਨੂੰ ਉਨ੍ਹਾਂ ਸਬੰਧੀ ਦੱਸ ਦਿਉ let me find out ਕਿ

[ ਉਪ ਮੁੱਖ ਮੰਤਰੀ ]

ਕਿਉਂ ਨਹੀਂ ਪੈਸੇ ਦਿੱਤੇ ਗਏ। ਦੂਜੀ ਗੱਲ, ਜਿਹੜਾ ਹਾਈ ਕੋਰਟ ਦਾ ਪ੍ਰੋਸੀਜਰ ਹੈ, ਹਾਈ ਕੋਰਟ ਦੇ ਮੁਤਾਬਿਕ ਸਾਨੂੰ ਚੱਲਣਾ ਪੈਂਦਾ ਹੈ ਕਿਉਂਕਿ ਮੈਟਰ ਸਬ-ਜੁਡਿਸ ਹੈ।ਇਸ ਦੀ ਅਪੀਲ ਹਾਈਕੋਰਟ ਵਿਚ ਪਈ ਹੋਈ ਹੈ। ਜਦੋਂ ਮਾਨਯੋਗ ਹਾਈਕੋਰਟ ਦਾ ਫੈਸਲਾ ਆਵੇਗਾ, ਇਹ ਉਸ ਸਮੇਂ ਹੀ ਹੋ ਸਕੇਗਾ। ਉਸ ਤੋਂ ਪਹਿਲਾਂ ਅਸੀਂ ਨਹੀਂ ਕਰ ਸਕਦੇ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਰਕਾਰੀ ਵਕੀਲਾਂ ਨੂੰ ਆਪਾਂ ਇੰਨੀਆਂ ਤਨਖਾਹਾਂ ਦਿੰਦੇ ਹਾਂ, ਕੀ ਆਪਾਂ ਉਨ੍ਹਾਂ ਤੋਂ ਸੰਤੁਸ਼ਟ ਹਾਂ? ਕਿਉਂ ਗਮਾਡਾ ਪ੍ਰਾਈਵੇਟ ਵਕੀਲਾਂ ਨੂੰ ਲੱਖਾਂ ਰੁਪਏ ਦੇ ਰਿਹਾ ਹੈ। ਦੂਸਰੀ ਗੱਲ ਇਹ ਹੈ ਕਿ ਜਦੋਂ ਕੋਰਟ ਵਲੋਂ ਜ਼ਮੀਨ ਦਾ ਅਵਾਰਡ ਸੁਣਾਇਆ ਜਾ ਚੁੱਕਾ ਹੈ ਤਾਂ ਉਸ ਦੀ ਪੇਮੈਂਟ ਸਮੇਂ ਸਿਰ ਕਿਉਂ ਨਹੀਂ ਕੀਤੀ ਜਾ ਰਹੀ?

**ਮਾਨਯੋਗ ਸਪੀਕਰ :** ਇਸ ਗੱਲ ਦਾ ਜਵਾਬ ਉਹ ਦੇ ਚੁੱਕੇ ਹਨ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਇਹ ਜ਼ੀਰੋ ਆਵਰ ਨਹੀਂ ਹੈ ਪਰ ਮਾਨਯੋਗ ਮੈਂਬਰ ਸਾਹਿਬ ਨੇ ਪੁੱਛਿਆ ਹੈ ਤਾਂ ਮੈਂ ਦੱਸਦਾ ਹਾਂ ਕਿ ਜਿਹੜੇ ਕੇਸ ਹਾਈਕੋਰਟ ਵਿਚ ਲਗਦੇ ਹਨ, ਅਸੀਂ ਉਨ੍ਹਾਂ ਕੇਸਾਂ ਨੂੰ ਕਿੰਨਾ ਕੁ ਐਕਸਪੇਡਾਈਟ ਕਰ ਸਕਦੇ ਹਾਂ, ਇਹ ਤਾਂ ਤੁਸੀਂ ਵੀ ਜਾਣਦੇ ਹੋ। ਹਾਈਕੋਰਟ ਦਾ ਪਰਾਪਰ ਪ੍ਰੋਸੀਜ਼ਰ ਹੈ, we have to follow it.

-----

## ਫਰੀਦਕੋਟ ਵਿੱਚ ਉਦਯੋਗਿਕ ਫੋਕਲ ਪੁਆਇੰਟ ਜਾਂ ਵੱਡੀ ਇੰਡਸਟਰੀ ਲਾਉਣ ਬਾਰੇ

***1425. ਸ਼੍ਰੀ ਦੀਪ ਮਲਹੋਤਰਾ :** ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਹਲਕਾ ਫਰੀਦਕੋਟ ਵਿੱਚ ਉਦਯੋਗਿਕ ਫੋਕਲ ਪੁਆਇੰਟ ਜਾਂ ਵੱਡੀ ਇੰਡਸਟਰੀ ਲਾਉਣ ਦੀ ਤਜਵੀਜ਼ ਰੱਖਦੀ ਹੈ; ਜੇਕਰ ਰੱਖਦੀ ਹੈ ਤਾਂ ਕਦੋਂ ਤੱਕ।

**ਸ਼੍ਰੀ ਮਦਨ ਮੋਹਨ ਮਿੱਤਲ :** (1) ਹਾਂ ਜੀ। ਪੀ.ਐਸ.ਆਈ.ਈ.ਸੀ. ਫਰੀਦਕੋਟ ਏਰੀਆ ਵਿਖੇ ਫੋਕਲ ਪੁਆਇੰਟ ਸਥਾਪਿਤ ਕਰਨ ਲਈ ਵਿਚਾਰ ਕਰ ਰਹੀ ਹੈ।

(2) ਇਸ ਸਬੰਧ ਵਿੱਚ ਸਮਾਂ ਨਿਰਧਾਰਤ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਕੇਸ ਭੌਂ ਦੀ ਉਪਲਭਧਤਾ ਤੇ ਨਿਰਭਰ ਹੈ।

**ਸ਼੍ਰੀ ਦੀਪ ਮਲਹੋਤਰਾ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੇ 10 ਸਾਲਾਂ ਤੋਂ ਫਰੀਦਕੋਟ ਵਿਚ ਫੋਕਲ ਪੁਆਇੰਟ ਬਣਾਉਣ ਦੀ ਗੱਲ ਚੱਲ ਰਹੀ ਹੈ। ਇਕ ਵਾਰ ਇਸ ਦੀ ਤਜਵੀਜ਼ ਬਣੀ ਸੀ ਅਤੇ ਉਸ ਤੋਂ ਬਾਅਦ ਸ਼ਾਇਦ ਐਪਲੀਕੇਸ਼ਨਾਂ ਵੀ ਮੰਗੀਆਂ ਗਈਆਂ ਸਨ ਪਰ ਉਸ ਤੋਂ ਬਾਅਦ ਅੱਜ ਤੱਕ ਫੋਕਲ ਪੁਆਇੰਟ ਦਾ ਕੰਮ ਸਿਰੇ ਨਹੀਂ ਚੜ੍ਹਿਆ। ਮੈਂ ਪਿਛਲੀ ਵਾਰ ਵੀ ਬੇਨਤੀ ਕੀਤੀ ਸੀ ਕਿ ਇੰਡਸਟਰੀ ਨੂੰ ਮੁੱਖ ਰੱਖਦੇ ਹੋਏ ਅਤੇ ਬਾਰਡਰ ਏਰੀਆ ਹੋਣ ਕਰਕੇ ਫਰੀਦਕੋਟ ਵਿਚ ਫੋਕਲ ਪੁਆਇੰਟ ਜ਼ਰੂਰ ਬਣਨਾ ਚਾਹੀਦਾ ਹੈ।ਸਾਨੂੰ ਤਾਂ ਬਾਰਡਰ ਏਰੀਏ ਦੀਆਂ ਸਹੂਲਤਾਂ ਵੀ ਨਹੀਂ ਮਿਲਦੀਆਂ। ਇਸ ਵਾਸਤੇ ਜਿਹੜੀ ਵੀ 50 ਏਕੜ ਜਾਂ 100 ਏਕੜ ਜ਼ਮੀਨ ਚਾਹੀਦੀ ਹੈ, ਉਹ ਐਕਵਾਇਰ ਕੀਤੀ ਜਾਵੇ। ਜੇਕਰ ਇਥੇ ਫੋਕਲ ਪੁਆਇੰਟ ਬਣਦਾ ਹੈ ਤਾਂ ਇਥੇ ਕੋਈ ਨਾ ਕੋਈ ਇੰਡਸਟਰੀ ਵੀ ਲੱਗ ਜਾਵੇਗੀ।ਇਸ ਨਾਲ ਬੇਰੁਜ਼ਗਾਰ ਲੋਕਾਂ ਨੂੰ ਰੁਜ਼ਗਾਰ ਵੀ ਮਿਲ ਜਾਵੇਗਾ।

**ਮੰਤਰੀ :** ਹਾਂ ਜੀ, ਇਸ ਸਬੰਧੀ ਯੋਜਨਾ ਬਣਾਈ ਗਈ ਸੀ ਅਤੇ ਜ਼ਮੀਨ ਐਕਵਾਇਰ ਕਰਨ ਲਈ ਸਰਵੇ ਵੀ ਕੀਤਾ ਗਿਆ ਸੀ ਅਤੇ ਸ਼ਹਿਰ ਤੋਂ ਇਕ ਕਿਲੋਮੀਟਰ ਦੂਰ 103 ਏਕੜ ਜ਼ਮੀਨ ਦੇਖੀ ਗਈ ਸੀ । ਉਹ ਜ਼ਮੀਨ ਐਕਵਾਇਰ ਕਰਨ ਲਈ ਸੈਕਸ਼ਨ 4 ਅਤੇ 6 ਦਾ ਨੋਟਿਸ ਵੀ ਜਾਰੀ ਕੀਤਾ ਗਿਆ ਸੀ ਪਰ ਇਹ ਜ਼ਮੀਨ ਫਲਾਇੰਗ ਕਲੱਬ ਵਾਸਤੇ ਸੀ ਅਤੇ ਉਥੇ ਫਲਾਇੰਗ ਕਲੱਬ ਬਣ ਨਹੀਂ ਸਕਦਾ। ਇਸ ਲਈ ਅਸੀਂ ਉਥੇ ਸੀ.ਐਲ.ਯੂ. ਦੀ ਇਜਾਜ਼ਤ ਵਾਸਤੇ ਹਾਊਸਿੰਗ ਵਿਭਾਗ ਨੂੰ ਲਿਖਿਆ ਹੋਇਆ ਹੈ ਪਰ ਉਸ ਦਾ ਹਾਲੇ ਤੱਕ ਕੋਈ ਜਵਾਬ ਨਹੀਂ ਆਇਆ। ਜੇਕਰ ਸੀ.ਐਲ.ਯੂ. ਦੀ ਇਜਾਜ਼ਤ ਮਿਲ ਜਾਂਦੀ ਹੈ ਤਾਂ ਸਰਕਾਰ ਨੂੰ ਫੋਕਲ ਪੁਆਇੰਟ ਬਣਾਉਣ ਵਿਚ ਕੋਈ ਇਤਰਾਜ਼ ਨਹੀਂ ਹੈ। ਬੱਸ ਜ਼ਮੀਨ ਅਵੇਲੇਬਲ ਹੋ ਜਾਵੇ then we have no objection ਜਾਂ ਇਹ ਕੋਈ ਹੋਰ ਜ਼ਮੀਨ ਦੱਸ ਦੇਣ ਅਸੀਂ ਉਸ ਤੇ ਵੀ ਗੌਰ ਕਰ ਲਵਾਂਗੇ।

**ਸ਼੍ਰੀ ਦੀਪ ਮਲਹੋਤਰਾ :** ਸਪੀਕਰ ਸਾਹਿਬ, ਜਿਵੇਂ ਮੰਤਰੀ ਜੀ ਕਹਿ ਰਹੇ ਹਨ ਕਿ ਉਹ ਜ਼ਮੀਨ ਫਲਾਇੰਗ ਕਲੱਬ ਵਾਸਤੇ ਸੀ , ਉਸ ਦਾ ਕੇਸ ਸੁਪਰੀਮ

[ ਸ਼੍ਰੀ ਦੀਪ ਮਲਹੋਤਰਾ ]

ਕੋਰਟ ਵਿਚ ਪੈਂਡਿੰਗ ਹੈ। ਇਹ ਜਾਂ ਤਾਂ ਉਸ ਕੇਸ ਨੂੰ ਫਾਲੋ ਅੱਪ ਕਰ ਲੈਣ।ਅਸਲ ਵਿਚ ਸਰਕਾਰ ਨੇ ਜ਼ਮੀਨ ਐਕਵਾਇਰ ਕਰਨ ਲਈ ਜਿਹੜਾ ਨੋਟਿਸ ਦਿੱਤਾ ਸੀ, ਲੋਕਾਂ ਨੇ ਉਸ ਨੋਟਿਸ ਨੂੰ ਹੀ ਚੈਲੰਜ ਕਰ ਦਿੱਤਾ। ਇਸ ਕਰਕੇ ਇਹ ਕੇਸ ਸੁਪਰੀਮ ਕੋਰਟ ਵਿਚ ਪਹੁੰਚ ਗਿਆ ਹੈ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜਲਦੀ ਕੋਈ ਨਾ ਕੋਈ ਫਾਲੋ ਅੱਪ ਕਰੋ। ਉਥੇ ਫੋਕਲ ਪੁਆਇੰਟ ਹਰ ਹਾਲਤ ਵਿਚ ਬਣਨਾ ਚਾਹੀਦਾ ਹੈ। ਇਸ ਤੋਂ ਇਲਾਵਾ ਸਾਡੇ ਫਰੀਦਕੋਟ ਵਿਚ ਤਾਂ 25-30 ਲੱਖ ਰੁਪਏ ਪ੍ਰਤੀ ਏਕੜ ਜ਼ਮੀਨ ਦਾ ਰੇਟ ਹੈ। ਤੁਸੀਂ ਤਿੰਨ ਗੁਣਾ ਪੈਸੇ ਦਿਓ, 90 ਲੱਖ ਰੁਪਏ ਵਿਚ ਹੱਸ ਕੇ ਜਗ੍ਹਾ ਮਿਲ ਜਾਂਦੀ ਹੈ। ਫੋਕਲ ਪੁਆਇੰਟ ਬਣਾਉਣ ਦਾ ਕੋਈ ਨਾ ਕੋਈ ਜ਼ਰੂਰ ਪ੍ਰਾਵਧਾਨ ਕਰਨਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਮਿੱਤਲ ਸਾਹਿਬ, ਕੀ ਆਪਾਂ ਕੁਝ ਕਰ ਸਕਦੇ ਹਾਂ?

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਦੱਸ ਦੇਣ ਕਿ ਜ਼ਮੀਨ ਕਿੱਥੇ ਅਵੇਲੇਬਲ ਹੈ। ਸਾਡੇ ਵੱਲੋਂ ਖੁੱਲੀ ਆਫਰ ਹੈ। ਸਪੀਕਰ ਸਾਹਿਬ, ਮੈਂ ਇਕ ਹੋਰ ਗੱਲ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਨਵਾਂ ਲੈਂਡ ਐਕੁਜ਼ੀਸ਼ਨ ਐਕਟ ਆ ਗਿਆ ਹੈ, ਉਸ ਤਹਿਤ ਕੋਈ ਜ਼ਮੀਨ ਐਕੁਆਇਰ ਹੀ ਨਹੀਂ ਕੀਤੀ ਜਾ ਸਕਦੀ। ਇੰਨੀਆਂ ਹਾਰਡ ਕੰਡੀਸ਼ਨਜ਼ ਹਨ ਪਰ ਜੇਕਰ ਮੈਂਬਰ ਸਾਹਿਬ ਕੋਈ ਜ਼ਮੀਨ ਦੱਸ ਦੇਣ ਤਾਂ ਅਸੀਂ ਦੇਖ ਲਵਾਂਗੇ।

**ਸ਼੍ਰੀ ਦੀਪ ਮਲਹੋਤਰਾ :** ਧੰਨਵਾਦ ਜੀ।

**ਮਾਨਯੋਗ ਸਪੀਕਰ :** ਸਰਦਾਰ ਇਕਬਾਲ ਸਿੰਘ ਝੂੰਦਾਂ ਜੀ।

---

## ਜੌੜੇਪੁਲ ਨੂੰ ਦੁਬਾਰਾ ਬਣਾਉਣਾ

***1392. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਖੰਨਾ-ਮਲੇਰਕੋਟਲਾ ਸੜਕ ਅਤੇ ਖੰਨਾ-ਅਮਰਗੜ੍ਹ ਸੜਕ ਤੇ ਸਥਿਤ ਖਸਤਾ ਹਾਲਤ ਜੌੜੇਪੁਲ ਨੂੰ ਦੁਬਾਰਾ ਬਣਾਉਣ ਲਈ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਨਹੀਂ ਜੀ, ਹਾਲ ਦੀ

ਘੜੀ ਜੌੜੇ ਪੁਲ ਨੂੰ ਦੁਬਾਰਾ ਬਣਾਉਣ ਲਈ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਨਹੀ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਇਹ ਜੌੜਾ ਪੁਲ ਖੰਨਾ-ਮਲੇਰਕੋਟਲਾ, ਖੰਨਾ-ਅਹਿਮਦਗੜ੍ਹ ਰੋਡ ਤੇ ਪੈਂਦਾ ਹੈ। ਇਹ ਆਪ ਦੇ ਵੀ ਹਲਕੇ ਨਾਲ ਲਗਦਾ ਹੈ। ਤੁਸੀਂ ਵੀ ਜਾਣਦੇ ਹੋ ਕਿ ਇਹ 130 ਸਾਲ ਪੁਰਾਣਾ ਬਣਿਆ ਹੋਇਆ ਪੁਲ ਹੈ। ਇਸ ਨੂੰ ਬਣੇ ਨੂੰ 130 ਸਾਲ ਹੋ ਗਏ ਹਨ। ਅਸੀਂ ਸੋਚ ਸਕਦੇ ਹਾਂ ਕਿ 130 ਸਾਲ ਪਹਿਲਾਂ ਉਥੇ ਕੀ ਟਰੈਫਿਕ ਹੋਵੇਗੀ ਅਤੇ ਅੱਜ ਕੀ ਹਾਲਤ ਹੈ? ਅੱਜ ਹਾਲਤ ਇਹ ਹੈ ਕਿ ਉਥੋਂ 10-10 ਟਾਇਰਾਂ ਵਾਲੇ ਟਰਾਲੇ ਲੰਘਦੇ ਹਨ ਅਤੇ ਉਨ੍ਹਾਂ ਨੂੰ ਉਥੋਂ ਮੁੜਨ ਲਈ 2-3 ਵਾਰੀ ਕੋਸ਼ਿਸ਼ ਕਰਨੀ ਪੈਂਦੀ ਹੈ ਅਤੇ ਉੱਥੇ ਕਈ-ਕਈ ਘੰਟੇ ਜਾਮ ਲੱਗ ਜਾਂਦਾ ਹੈ। ਇਹ ਪੁਲ ਆਪਣੀ ਮਿਆਦ ਵੀ ਪੂਰੀ ਕਰ ਚੁੱਕੇ ਹਨ। ਇਸ ਦੀ ਚੌੜਾਈ ਵੀ ਇੰਨੀ ਘੱਟ ਹੈ ਕਿ ਉਥੋਂ ਦੋ ਟਰਾਲੇ ਇਕੱਠੇ ਨਹੀਂ ਲੰਘ ਸਕਦੇ ਅਤੇ ਜੇਕਰ ਕਦੇ ਦੋ ਟਰਾਲੇ ਇਕੱਠੇ ਹੋ ਜਾਂਦੇ ਹਨ ਤਾਂ ਕਈ-ਕਈ ਘੰਟੇ ਜਾਮ ਲੱਗ ਜਾਂਦਾ ਹੈ। ਮੇਰੀ ਬੇਨਤੀ ਹੈ ਇਸ ਨੂੰ ਪ੍ਰਾਇਰਟੀ ਤੇ ਲੈ ਕੇ ਇਸ ਦਾ ਹੱਲ ਕੀਤਾ ਜਾਵੇ ਕਿਉਂਕਿ ਹਰ ਰੋਜ਼ ਇਸ ਪੁੱਲ ਤੋਂ 30 ਹਜ਼ਾਰ ਦੇ ਕਰੀਬ ਵਹੀਕਲ ਲੰਘਦੇ ਹਨ। ਇਹ ਸਾਲ 2013 ਦੇ ਇਨ੍ਹਾਂ ਦੇ ਵਿਭਾਗ ਦੇ ਹੀ ਅੰਕੜੇ ਹਨ। ਇਹ ਪੁਲ 130 ਸਾਲ ਪੁਰਾਣਾ ਹੈ ਅਤੇ ਇਸ ਤੋਂ ਅੱਜ 30 ਹਜ਼ਾਰ ਵਹੀਕਲ ਹਰ ਰੋਜ਼ ਗੁਜ਼ਰ ਰਹੇ ਹਨ।ਇਸ ਪੁਲ ਨੂੰ ਪ੍ਰਾਇਰਟੀ ਤੇ ਲੈ ਕੇ ਬਣਾਇਆ ਜਾਵੇ ਤਾਂ ਕਿ ਲੋਕਾਂ ਦੀ ਸਮੱਸਿਆ ਦਾ ਹੱਲ ਹੋ ਸਕੇ।

**ਮਾਨਯੋਗ ਸਪੀਕਰ :** ਵੈਸੇ ਤਾਂ ਸਰਹਿੰਦ ਕੈਨਾਲ ਦੇ ਸਾਰੇ ਹੀ ਪੁਲਾਂ ਦੀ ਇਹ ਹਾਲਤ ਹੈ।

**ਮੰਤਰੀ :** ਇਹ ਇਕੱਲਾ ਪੁਲ ਨਹੀਂ ਹੈ, ਹੋਰ ਵੀ ਐਸੇ ਪੁਲ ਹਨ। ਇਨ੍ਹਾਂ ਸਾਰੇ ਪੁਲਾਂ ਨੂੰ ਇਕੱਠਿਆਂ ਹੀ ਬਣਾਉਣ ਦੀ ਯੋਜਨਾ ਬਣਾ ਰਹੇ ਹਾਂ, ਉਸ ਵਿੱਚ ਇਸ ਪੁਲ ਨੂੰ ਵੀ ਲੈ ਲਿਆ ਜਾਵੇਗਾ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਸਰਕਾਰ ਵੱਲੋਂ ਟੈਂਡਰ ਵੀ ਲਗਾਏ ਜਾਂਦੇ ਹਨ ਲੇਕਿਨ ਜਿਹੜੇ ਠੇਕੇਦਾਰ ਟੈਂਡਰ ਪ੍ਰਾਪਤ ਕਰਦੇ ਹਨ, ਉਹ ਬਾਅਦ ਵਿੱਚ ਭੱਜ ਜਾਂਦੇ ਹਨ।

**ਮਾਨਯੋਗ ਸਪੀਕਰ :** ਇਹ ਇਸ ਸਵਾਲ ਨਾਲ ਸਬੰਧਤ ਨਹੀਂ ਹੈ।

[ ਮਾਨਯੋਗ ਸਪੀਕਰ ]

ਜੇਕਰ ਇਸ ਨਾਲ ਸਬੰਧਤ ਹੁੰਦਾ ਤਾਂ ਮੈਂ ਅਲਾਉ ਕਰ ਦਿੰਦਾ। ਇਹ ਮੇਰੇ ਹਲਕੇ ਨਾਲ ਸਬੰਧਤ ਹੈ ਪਰ ਸਵਾਲ ਨਾਲ ਨਹੀਂ। ਇਸ ਲਈ ਪਲੀਜ਼ ਬੈਠ ਜਾਉ। ਸਰਦਾਰ ਲਾਲ ਸਿੰਘ ਜੀ।

———

## ਭਲਾਈ ਪੈਨਸ਼ਨ ਦੇ ਪੈਂਡਿੰਗ ਪਏ ਕੇਸਾਂ ਸਬੰਧੀ

***1387. ਸਰਦਾਰ ਲਾਲ ਸਿੰਘ :** ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਰਾਜ ਵਿੱਚ ਸਰਕਾਰ ਕੋਲ ਮਨਜ਼ੂਰੀ ਲਈ ਭਲਾਈ ਪੈਨਸ਼ਨ ਦੇ ਪੈਂਡਿੰਗ ਕੇਸਾਂ ਦੀ ਜ਼ਿਲ੍ਹਾਵਾਰ ਕੁੱਲ ਗਿਣਤੀ ਕਿੰਨੀ ਹੈ ਅਤੇ ਇਹ ਕਦੋਂ ਤੋਂ ਪੈਂਡਿੰਗ ਪਏ ਹਨ।

(ਅ) ਪੈਂਡਿੰਗ ਕੇਸਾਂ ਦਾ ਕਦੋਂ ਤੱਕ ਨਿਪਟਾਰਾ ਕਰ ਦਿੱਤਾ ਜਾਵੇਗਾ ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਸ਼੍ਰੀਮਾਨ ਜੀ, ੳ ਅਤੇ ਅ ਦਾ ਉੱਤਰ ਅਨੁਲੱਗ–1 ਅਨੁਸਾਰ ਹੈ ਜੀ।

### ਅਨੁਲੱਗ –1

ਭਲਾਈ ਪੈਨਸ਼ਨ ਦੇ ਪੈਂਡਿੰਗ ਕੇਸਾਂ ਦੀ ਜ਼ਿਲ੍ਹੇਵਾਰ ਗਿਣਤੀ ਅਤੇ ਇਹ ਕਦੋਂ ਤੋਂ ਪੈਂਡਿੰਗ ਪਏ ਹਨ, ਕਦੋਂ ਤੱਕ ਨਿਪਟਾਰਾ ਕਰ ਦਿੱਤਾ ਜਾਵੇਗਾ, ਦਾ ਵੇਰਵਾ:–

| ਲੜੀ ਨੰ: | ਜਿਲ੍ਹੇ ਦਾ ਨਾਂ | ਭਲਾਈ ਪੈਨਸ਼ਨ ਦੇ ਪੈਂਡਿੰਗ ਕੇਸ | ਕਦੋਂ ਤੋਂ ਪੈਂਡਿੰਗ ਹਨ। | ਕਦੋਂ ਤੱਕ ਨਿਪਟਾਰਾ ਕੀਤਾ ਜਾਵੇਗਾ |
|---|---|---|---|---|
| 1 | ਅੰਮ੍ਰਿਤਸਰ | 1125 | 1.6.2014 | 31.7.2014 ਤੱਕ |
| 2 | ਬਠਿੰਡਾ | 280 | 1.6.2014 | 31.7.2014 ਤੱਕ |
| 3 | ਫਰੀਦਕੋਟ | 0 | 0 | 0 |
| 4 | ਫਤਹਿਗੜ੍ਹ ਸਾਹਿਬ | 35 | 30.6.2014 | 31.7.2014 ਤੱਕ |
| 5 | ਫਿਰੋਜ਼ਪੁਰ | 212 | 30.06.2014 | 31.7.2014 ਤੱਕ |
| 6 | ਫਾਜ਼ਿਲਕਾ | 0 | 0 | 0 |
| 7 | ਗੁਰਦਾਸਪੁਰ | 0 | 0 | 0 |

| | | | | |
|---|---|---|---|---|
| 8 | ਪਠਾਨਕੋਟ | 0 | 0 | 0 |
| 9 | ਹੁਸ਼ਿਆਰਪੁਰ | 333 | 30.6.2014 | 31.7.2014 ਤੱਕ |
| 10 | ਜਲੰਧਰ | 54 | 25.6.2014 | 31.7.2014 ਤੱਕ |
| 11 | ਕਪੂਰਥਲਾ | 0 | 0 | 0 |
| 12 | ਲੁਧਿਆਣਾ | 0 | 0 | 0 |
| 13 | ਮਾਨਸਾ | 368 | 1.5.2014 | 31.7.2014 ਤੱਕ |
| 14 | ਮੋਗਾ | 0 | 0 | 0 |
| 15 | ਮੁਕਤਸਰ | 0 | 0 | 0 |
| 16 | ਨਵਾਂਸ਼ਹਿਰ | 0 | 0 | 0 |
| 17 | ਪਟਿਆਲਾ | 386 | 1.6.2014 | 31.7.2014 ਤੱਕ |
| 18 | ਰੋਪੜ | 114 | 1.6.2014 | 31.7.2014 ਤੱਕ |
| 19 | ਸੰਗਰੂਰ | 2326 | 1.6.2014 | 31.7.2014 ਤੱਕ |
| 20 | ਮੋਹਾਲੀ | 31 | 30.6.2014 | 31.7.2014 ਤੱਕ |
| 21 | ਤਰਨਤਾਰਨ | 0 | 0 | 0 |
| | ਕੁੱਲ ਜੋੜ: | 5264 | -- | -- |

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਿਹੜਾ ਜਵਾਬ ਦਿੱਤਾ ਹੈ, ਮੈਂ ਪੁੱਛਿਆ ਸੀ ਕਿ ਕਦੋਂ ਤੋਂ ਪੈਂਡਿੰਗ ਪਏ ਹਨ। ਇਨ੍ਹਾਂ ਨੇ ਦੱਸਿਆ ਹੈ ਕਿ ਇਹ 2006 ਤੋਂ ਪੈਂਡਿੰਗ ਪਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ 5264 ਕੇਸ 2006 ਤੋਂ ਪੈਂਡਿੰਗ ਪਏ ਹਨ। ਇਹ ਕਿਉਂ ਪੈਂਡਿੰਗ ਪਏ ਹਨ ਅਤੇ ਇਸ ਦਾ ਕਾਰਨ ਕੀ ਹੈ? ਇਹ ਮੇਰਾ ਸਵਾਲ ਹੈ। ਹੁਣ ਤੱਕ 5264 ਕੇਸ ਨਹੀਂ ਆ ਸਕਦੇ। ਮੈਂ ਪੁੱਛਿਆ ਹੈ ਕਿ ਇਹ ਕਦੋਂ ਤੋਂ ਪੈਂਡਿੰਗ ਹਨ, ਤੁਸੀਂ ਕਿਹਾ ਕਿ 2006 ਤੋਂ। ਇਹ 2006 ਤੋਂ ਪੈਂਡਿੰਗ ਨਹੀਂ ਹਨ। ਇਹ ਬਹੁਤ ਪੁਰਾਣੇ ਪੈਂਡਿੰਗ ਹਨ। ਅਸਲ ਵਿਚ ਇਹ ਕਦੋਂ ਤੋਂ ਪੈਂਡਿੰਗ ਹਨ ਅਤੇ ਕਿਉਂ ਪੈਂਡਿੰਗ ਹਨ? ਇਹ ਦੱਸਿਆ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੇ ਪੈਂਡਿੰਗ ਕੇਸ ਹਨ, ਇਨ੍ਹਾਂ ਨੂੰ 31.7.14 ਤੱਕ 15 ਦਿਨਾਂ ਵਿੱਚ ਪੂਰੇ ਕਰ ਦਿਆਂਗੇ। ਇੱਕ ਮਾਨਸਾ ਦਾ ਹੈ, ਉਥੇ ਨਹੀਂ ਦਿੱਤੀ ਗਈ। ਬਾਕੀ ਐਪਲੀਕੇਸ਼ਨਾਂ ਆ ਰਹੀਆਂ ਹਨ ਅਤੇ ਪੈਨਸ਼ਨਾਂ ਦਿੱਤੀਆਂ ਜਾ ਰਹੀਆਂ ਹਨ।

**ਸਰਦਾਰ ਲਾਲ ਸਿੰਘ :** ਕੀ ਇਸ ਤੋਂ ਪਹਿਲਾਂ ਜਿੰਨੇ ਕੇਸ ਸਨ, ਉਨ੍ਹਾਂ ਸਾਰਿਆਂ ਦਾ ਨਿਪਟਾਰਾ ਹੋ ਚੁੱਕਾ ਹੈ? ਮੈਂ ਤੁਹਾਡੇ ਤੋਂ ਸਪੈਸੀਫਿਕ ਪੁੱਛਣਾ ਚਾਹੁੰਦਾ ਹਾਂ ਕਿ ਸੰਗਰੂਰ ਜ਼ਿਲ੍ਹੇ ਦੇ 31.7.14 ਤੱਕ ਦੇ 2326 ਕੇਸ ਪੈਂਡਿੰਗ ਹਨ। 31.7.14 ਤੱਕ ਇਹ ਕੇਸ ਆ ਚੁੱਕੇ ਸਨ ਜਾਂ ਪੁਰਾਣੇ ਪੈਂਡਿੰਗ ਹਨ। ਮੈਂ ਪੁੱਛਿਆ ਹੈ ਕਿ ਕਿੰਨੇ ਪੈਂਡਿੰਗ ਹਨ ਅਤੇ ਕਿਉਂ ਪੈਂਡਿੰਗ ਹਨ?

**ਮੰਤਰੀ :** ਇਹ ਜ਼ਿਲ੍ਹਾਵਾਰ ਕੁਝ ਕੇਸ ਪੁਰਾਣੇ ਹਨ ਅਤੇ ਕੁਝ ਨਵੇਂ ਹਨ। ਕੁਝ ਐਪਲੀਕੇਸ਼ਨਾਂ ਆ ਰਹੀਆਂ ਹਨ। ਇਹ ਸਾਰੇ ਅਸੀਂ ਮਿਤੀ 31.7.14 ਤੱਕ ਪੂਰੇ ਕਰ ਦੇਵਾਂਗੇ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਇਹ ਪੈਂਡਿੰਗ ਕਿਉਂ ਪਏ ਹਨ?

**ਮਾਨਯੋਗ ਸਪੀਕਰ :** ਉਨ੍ਹਾਂ ਨੇ ਕਿਹਾ ਹੈ ਕਿ ਅਸੀਂ 31.7.14 ਤੱਕ ਪੂਰੇ ਕਰ ਦੇਵਾਂਗੇ। ਇਸ ਗੱਲ ਦਾ ਤੁਹਾਨੂੰ ਥੈਂਕਸ ਕਰਨਾ ਚਾਹੀਦਾ ਹੈ।

**ਸਰਦਾਰ ਲਾਲ ਸਿੰਘ :** ਧੰਨਵਾਦ ਜੀ।

———

## ਸੈਲਾ ਖੁਰਦ-ਮੋਰਾਂਵਾਲੀ-ਬੰਗਾ ਰੋਡ ਨੂੰ ਚੌੜਾ ਕਰਨ ਬਾਰੇ

***1403. ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹੁਸ਼ਿਆਰਪੁਰ ਦੇ ਪਿੰਡ ਸੈਲਾ-ਬੰਗਾ ਰੋਡ ਤੋਂ ਮੋਰਾਂਵਾਲੀ ਤੱਕ 9 ਫੁੱਟੀ ਸੜਕ ਨੂੰ ਚੌੜੀ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਤੋਤਾ ਸਿੰਘ :** ਨਹੀਂ ਜੀ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸੈਲਾ ਤੋਂ ਬੰਗਾ ਜਾਣ ਵਾਲੀ ਸੜਕ ਦੀ ਲੰਬਾਈ 18.60 ਕਿਲੋਮੀਟਰ ਹੈ। ਇਹ ਰੋਡ ਬੰਗਾ ਤੋਂ ਉੱਚਾ ਲਧਾਣਾ ਤੱਕ 25 ਸਾਲ ਪਹਿਲਾਂ ਹੀ 18 ਫੁੱਟ ਚੌੜੀ ਹੋ ਚੁੱਕੀ ਹੈ। ਮੋਰਾਂਵਾਲੀ ਤੋਂ ਸੈਲਾ ਤੱਕ 10 ਫੁੱਟ ਚੌੜੀ ਸੜਕ ਹੈ ਅਤੇ ਸੜਕ ਨਾਂ ਦੀ ਕੋਈ ਚੀਜ਼ ਨਹੀਂ ਹੈ। ਇਸ ਸੜਕ ਤੇ 4 ਵੱਡੇ ਸਕੂਲ ਅਤੇ ਦੋ ਹਸਪਤਾਲ ਲੱਗਦੇ ਹਨ। ਮੋਰਾਂਵਾਲੀ ਨਗਰ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਜੀ ਦਾ ਨਾਨਕਾ ਪਿੰਡ ਹੈ ਅਤੇ ਇਤਿਹਾਸਕ

ਨਗਰ ਹੈ। ਇਸ ਰੋਡ ਦਾ ਨਾਂ ਵੀ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਮਾਰਗ ਰੱਖਿਆ ਹੋਇਆ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੜਕ ਕਦੋਂ ਤੱਕ 18 ਫੁੱਟ ਚੌੜੀ ਕਰ ਦਿੱਤੀ ਜਾਵੇਗੀ।

**ਮਾਨਯੋਗ ਸਪੀਕਰ :** ਮੰਤਰੀ ਜੀ, ਕੀ ਤੁਸੀਂ ਕੋਈ ਐਸ਼ਿਓਰੈਂਸ ਦੇ ਸਕਦੇ ਹੋ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸੜਕ ਪੀ.ਡਬਲਯੂ.ਡੀ. ਨੇ ਬਣਾਉਣੀ ਹੈ ਪ੍ਰੰਤੂ ਫੰਡ ਜ਼ਰੂਰ ਮੰਡੀ ਬੋਰਡ ਨੇ ਦੇਣੇ ਹਨ। ਮੰਡੀ ਬੋਰਡ ਵੱਲੋਂ ਪਹਿਲਾਂ ਹੀ 14.53 ਕਰੋੜ ਰੁਪਏ 8652 ਕਿਲੋਮੀਟਰ ਸੜਕਾਂ ਲਈ ਜਾਰੀ ਕੀਤੇ ਜਾ ਚੁੱਕੇ ਹਨ। ਇਸ ਲਈ ਇਸ ਸਾਲ ਤਾਂ ਔਖਾ ਹੈ ਪ੍ਰੰਤੂ ਅਗਲੇ ਸਾਲ ਇਸ ਨੂੰ ਚੌੜੀ ਕਰਨ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਸਪੀਕਰ ਸਾਹਿਬ, ਇਹ ਰੋਡ ਬਹੁਤ ਹੀ ਅਹਿਮ ਰੋਡ ਹੈ। ਸੈਲਾ ਤੋਂ ਬੰਗਾ ਬਾਈਪਾਸ ਲੁਧਿਆਣੇ ਦਾ ਕੰਮ ਵੀ ਦਿੰਦੀ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਿਥੇ ਹੋਰ ਸੜਕਾਂ ਵਾਸਤੇ ਫੰਡ ਦਿੱਤੇ ਗਏ ਹਨ। ਉਥੇ ਇਸ ਸੜਕ ਨੂੰ ਵੀ ਇਸ ਸਾਲ ਵਿਚ ਚੌੜੀ ਬਣਾਉਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਅਗਲਾ ਸਵਾਲ ਸਰਦਾਰ ਇਕਬਾਲ ਸਿੰਘ ਝੂੰਦਾਂ ਜੀ।

—————

## ਜ਼ਮੀਨ ਦੀ ਰਜਿਸਟਰੀ ਦੇ ਨਿਰਧਾਰਤ ਰੇਟਾਂ ਨੂੰ ਘਟਾਉਣਾ

***1390. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡਾਂ ਅਤੇ ਸ਼ਹਿਰਾਂ ਦੀਆਂ ਜ਼ਮੀਨਾਂ ਦੀ ਰਜਿਸਟਰੀ ਕਰਵਾਉਣ ਲਈ ਸਰਕਾਰ ਵੱਲੋਂ ਨਿਰਧਾਰਿਤ ਰੇਟਾਂ ਨੂੰ ਘੱਟ ਕਰਨ ਲਈ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਕੀ ਇਹ ਰੇਟ ਤੈਅ ਕਰਨ ਸਮੇਂ ਪਿੰਡਾਂ ਜਾਂ ਸ਼ਹਿਰਾਂ ਦੇ ਚੁਣੇ ਹੋਏ ਨੁਮਾਇੰਦਿਆਂ ਦੀ ਵੀ ਕੋਈ ਰਾਏ ਲਈ ਜਾਂਦੀ ਹੈ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਨਹੀਂ ਜੀ, ਸਰਕਾਰ ਦੀ ਪੱਧਰ ਤੇ ਅਜਿਹੀ ਕੋਈ ਯੋਜਨਾ ਵਿਚਾਰ ਅਧੀਨ ਨਹੀਂ ਹੈ ਕਿਉਂਕਿ ਪਿੰਡਾਂ ਅਤੇ ਸ਼ਹਿਰਾਂ ਦੀਆਂ ਜ਼ਮੀਨਾਂ ਦੀਆਂ ਰਜਿਸਟਰੀਆਂ ਕਰਵਾਉਣ ਲਈ "ਦਾ ਪੰਜਾਬ ਸਟੈਂਪ (ਡੀਲਿੰਗ ਆਫ ਅੰਡਰ ਵੈਲਿਯੂਡ ਇੰਸਟਰੂਮੈਂਟਸ) ਰੂਲਜ਼, 1983" ਦੇ

[ ਮਾਲ ਤੇ ਮੁੜ ਵਸੇਬਾ ਮੰਤਰੀ ]

ਰੂਲ 3-ਏ ਵਿਚ ਕੀਤੇ ਉਪਬੰਧ ਅਨੁਸਾਰ ਕੁਲੈਕਟਰ ਰੇਟ ਫਿਕਸ ਕਰਨ ਦੇ ਅਧਿਕਾਰ, ਕੁਲੈਕਟਰਾਂ (ਡਿਪਟੀ ਕਮਿਸ਼ਨਰਾਂ) ਨੂੰ ਹਨ, ਜਿਨ੍ਹਾਂ ਵੱਲੋਂ ਇਨ੍ਹਾਂ ਰੂਲਾਂ ਤਹਿਤ ਅਲੱਗ ਅਲੱਗ ਵਿਭਾਗਾਂ ਦੇ ਮਾਹਿਰਾਂ ਦੀ ਬਣਾਈ ਗਈ ਕਮੇਟੀ ਵਿਚ ਡਿਸਕਸ ਕਰਨ ਉਪ੍ਰੰਤ ਕੁਲੈਕਟਰ ਰੇਟ ਫਿਕਸ ਕੀਤੇ ਜਾਂਦੇ ਹਨ।

ਇਸ ਸਬੰਧ ਵਿਚ ਰਾਜ ਦੇ ਸਮੂਹ ਡਿਪਟੀ ਕਮਿਸ਼ਨਰਾਂ ਨੂੰ ਪੱਤਰ ਮਿਤੀ 22.5.2014 ਰਾਹੀਂ ਇਹ ਹਦਾਇਤਾਂ ਵੀ ਕੀਤੀਆਂ ਗਈਆਂ ਹਨ ਕਿ ਕੁਲੈਕਟਰ ਰੇਟ ਫਿਕਸ ਕਰਨ ਸਮੇਂ ਸਥਾਨਕ ਜਨਤਕ ਨੁਮਾਇੰਦਿਆਂ ਜਿਵੇਂ ਕਿ ਐਮ.ਐਲ.ਏ., ਜ਼ਿਲ੍ਹਾ ਪ੍ਰੀਸ਼ਦਾਂ ਦੇ ਨੁਮਾਇੰਦੇ, ਮਿਊਂਸਪਲ ਕਾਰਪੋਰੇਸ਼ਨ/ਮਿਊਂਸਪਲ ਕਮੇਟੀ/ਨਗਰ ਪੰਚਾਇਤ ਦੇ ਨੁਮਾਇੰਦਿਆਂ ਨੂੰ ਵੀ consult ਕਰ ਲਿਆ ਜਾਵੇ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਮਿਤੀ 22.5.2014 ਦੇ ਪੱਤਰ ਰਾਹੀਂ ਐਮ. ਐਲ. ਏਜ਼ ਜਾਂ ਜ਼ਿਲ੍ਹਾ ਪ੍ਰੀਸ਼ਦ ਮੈਂਬਰ ਜਾਂ ਸਰਪੰਚਾਂ ਨੂੰ ਕੰਸਲਟ ਕਰ ਲਿਆ ਜਾਵੇਗਾ । ਮੇਰੀ ਬੇਨਤੀ ਹੈ ਕਿ ਕੀ ਮੰਤਰੀ ਜੀ ਯਕੀਨੀ ਬਣਾਉਣਗੇ ਕਿ ਇਨ੍ਹਾਂ ਨੂੰ ਉਨ੍ਹਾਂ ਕਮੇਟੀਆਂ ਵਿੱਚ ਵੀ ਸ਼ਾਮਲ ਕੀਤਾ ਜਾਵੇਗਾ ਜਿਹੜੀਆਂ ਰੇਟ ਤੈਅ ਕਰਦੀਆਂ ਹਨ ।

ਦੂਸਰੀ ਮੇਰੀ ਬੇਨਤੀ ਹੈ ਕਿ ਮੈਂ ਪਿੰਡਾਂ ਅਤੇ ਸ਼ਹਿਰਾਂ ਵਿੱਚ ਇੱਕ ਪ੍ਰਾਬਲਮ ਦੇਖੀ ਹੈ । ਜਿਵੇਂ ਸਾਡੇ ਮਲੇਰਕੋਟਲੇ ਦੇ ਆਲੇ-ਦੁਆਲੇ 14 ਪਿੰਡ ਪੈਂਦੇ ਹਨ।.......

**ਮਾਨਯੋਗ ਸਪੀਕਰ :** ਨਹੀਂ, ਨਹੀਂ, ਇਹ ਸਪਲੀਮੈਂਟਰੀ ਇਸ ਸਵਾਲ ਨਾਲ ਸਬੰਧਿਤ ਨਹੀਂ ਹੈ । ਇਹ ਇਸ ਨਾਲ ਲਿੰਕਡ ਨਹੀਂ ਹੈ ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਪੀਕਰ ਸਾਹਿਬ, ਇਹ ਇਸ ਨਾਲ ਲਿੰਕਡ ਹੈ ਜੀ । ਇਹ ਰੈਵੀਨਿਊ ਡਿਪਾਰਟਮੈਂਟ ਦਾ ਹੀ ਇੱਕ ਰੂਲ ਹੈ ਕਿ ਜਿੱਥੇ ਮਿਊਂਸਪੈਲਿਟੀ ਦੀ ਹੱਦ ਖਤਮ ਹੁੰਦੀ ਹੈ, ਉਥੋਂ ਪੰਜ ਕਿਲੋਮੀਟਰ ਦੇ ਰੇਡੀਅਸ ਵਿੱਚ ਜਿੰਨੇ ਪਿੰਡ ਪੈਂਦੇ ਹਨ, ਛੋਟੀਆਂ-ਛੋਟੀਆਂ ਮਿਊਂਸਪੈਲਿਟੀਆਂ ਹਨ ਤੇ ਚਾਹੇ ਸੀ ਕਲਾਸ ਮਿਊਂਸਪੈਲਿਟੀਆਂ ਹਨ, ਉਨ੍ਹਾਂ ਦੀ ਹੱਦ ਖਤਮ ਹੋਣ ਤੋਂ ਬਾਅਦ ਪੰਜ ਕਿਲੋਮੀਟਰ ਦੇ ਏਰੀਏ ਵਿੱਚ ਜਿੰਨੇ ਪਿੰਡ ਪੈਂਦੇ ਹਨ, ਉਨ੍ਹਾਂ ਤੇ 9% ਅਸ਼ਟਾਮ ਡਿਊਟੀ ਲਗਾਈ ਜਾਂਦੀ ਹੈ। ਬਾਕੀ ਦੇ ਪਿੰਡਾਂ ਵਿੱਚ 6% ਅਸ਼ਟਾਮ ਡਿਊਟੀ ਲਗਾਈ ਜਾਂਦੀ ਹੈ । ਇਸ ਦੇ ਨਾਲ ਜਿਹੜੇ ਰੇਟ ਹਨ, ਉਹ ਵੀ ਬਹੁਤ ਜ਼ਿਆਦਾ

ਵੇਰੀ ਕਰਦੇ ਹਨ। ਮੈਂ ਇੱਕ ਛੋਟੀ ਜਿਹੀ ਉਦਾਹਰਨ ਦਿੰਦਾ ਹਾਂ। ਸਪੀਕਰ ਸਾਹਿਬ, ਤੁਹਾਡੇ ਹਲਕੇ ਦਾ ਪਿੰਡ ਸੀਂਹਾਂ ਹੈ ਤੇ ਸਾਡਾ ਪਿੰਡ ਸਰੋਦ ਹੈ। ਦੋਹਾਂ ਦੀ ਜੂਹ ਨਾਲ ਜੂਹ ਲੱਗਦੀ ਹੈ, ਵੱਟ ਨਾਲ ਵੱਟ ਲੱਗਦੀ ਹੈ। ਜੇ ਸੀਂਹਾਂ ਵਿਖੇ ਰਜਿਸਟਰੀ ਕਰਵਾਉਣੀ ਹੋਵੇ, ਲੁਧਿਆਣੇ ਜ਼ਿਲ੍ਹੇ ਦਾ ਪਿੰਡ ਹੈ ਤਾਂ 62,000 ਰੁਪਿਆ ਪ੍ਰਤੀ ਏਕੜ ਅਸ਼ਟਾਮ ਲੱਗਦਾ ਹੈ ਤੇ ਜੇ ਸਰੋਦ ਵਿੱਚ ਰਜਿਸਟਰੀ ਕਰਵਾਉਣੀ ਹੋਵੇ ਤੇ 30 ਲੱਖ ਰੁਪਿਆ ਪ੍ਰਤੀ ਏਕੜ ਰੇਟ ਹੈ ਤੇ 9% ਅਸ਼ਟਾਮ ਡਿਊਟੀ ਹੈ ਜਿਸ ਨਾਲ 2 ਲੱਖ 70 ਹਜ਼ਾਰ ਰੁਪਏ ਦਾ ਅਸ਼ਟਾਮ ਲੱਗਦਾ ਹੈ। ਇੱਕ ਵੱਟ ਦੇ ਇੱਕ ਪਾਸੇ 62000 ਰੁਪਏ ਦਾ ਅਸ਼ਟਾਮ ਲੱਗਦਾ ਹੈ ਤੇ ਇੱਕ ਵੱਟ ਦੇ ਦੂਸਰੇ ਪਾਸੇ 2 ਲੱਖ 70 ਹਜ਼ਾਰ ਦਾ ਰੇਟ ਲੱਗਦਾ ਹੈ। ਮੇਰੀ ਗੁਜਾਰਿਸ਼ ਹੈ ਕਿ ਅਫਸਰ ਸਾਹਿਬਾਨ ਜਿਹੜੇ ਹਨ, ਉਹ ਆਪਣੇ ਲੈਵਲ ਤੇ ਬੈਠ ਕੇ ਸਾਰਾ ਪੁਲੰਦਾ ਬਣਾ ਲੈਂਦੇ ਹਨ ਤੇ ਉਹ ਜ਼ਮੀਨੀ ਹਕੀਕਤਾਂ ਤੋਂ ਅਨਜਾਣ ਹੁੰਦੇ ਹਨ। ਪਿੰਡਾਂ ਵਿੱਚ ਇਸ ਬਾਰੇ ਉਨ੍ਹਾਂ ਵੱਲੋਂ ਨਹੀਂ ਪਤਾ ਕੀਤਾ ਜਾਂਦਾ। ਇਸ ਨਾਲ ਸਰਕਾਰ ਪ੍ਰਤੀ ਰਿਜੈਂਟਮੈਂਟ ਪੈਦਾ ਹੁੰਦੀ ਹੈ। ਇੱਕ ਪਾਸੇ 2 ਲੱਖ 70 ਹਜ਼ਾਰ ਰੁਪਏ ਦਾ ਅਸ਼ਟਾਮ ਲੱਗ ਰਿਹਾ ਹੈ ਤੇ ਦੂਜੇ ਪਾਸੇ 62000 ਰੁਪਏ ਦਾ ਅਸ਼ਟਾਮ ਲੱਗ ਰਿਹਾ ਹੈ ਜਿਹੜਾ ਕਿ ਬਹੁਤ ਵੱਡਾ ਫਰਕ ਹੈ। ਇਸ ਦੇ ਨਾਲ ਹੀ ਮੇਰੀ ਇੱਕ ਹੋਰ ਵੀ ਬੇਨਤੀ ਹੈ। ਮੈਂ ਆਪਣੇ ਹਲਕੇ ਅਮਰਗੜ੍ਹ ਦੀ ਗੱਲ ਕਰਦਾ ਹਾਂ .......

**ਮਾਨਯੋਗ ਸਪੀਕਰ :** ਨਹੀਂ, ਨਹੀਂ ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਪੀਕਰ ਸਾਹਿਬ, ਬਹੁਤ ਸੀਰੀਅਸ ਗੱਲ ਹੈ। ਮੈਂ ਇੱਕ ਮਿੰਟ ਵਿੱਚ ਹੀ ਮੁਕਾ ਦਿੰਦਾ ਹਾਂ। ਮੇਰੀ ਬੇਨਤੀ ਤਾਂ ਸੁਣ ਲਵੋ।

**ਮਾਨਯੋਗ ਸਪੀਕਰ :** ਤੁਸੀਂ ਆਪਣੀ ਸਪਲੀਮੈਂਟਰੀ ਕਰੋ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਓ। ਅਮਰਗੜ੍ਹ, ਮਲੇਰਕੋਟਲਾ, ਅਹਿਮਦਗੜ੍ਹ ਤਿੰਨੇ 30 ਕਿਲੋਮੀਟਰ ਦੇ ਰੇਡੀਅਸ ਵਿੱਚ ਹਨ। ਜੇ ਅਮਰਗੜ੍ਹ ਤੋਂ 5 ਕਿਲੋਮੀਟਰ ਚਲੇ ਜਾਈਏ, ਉਧਰੋਂ ਮਲੇਰਕੋਟਲੇ ਤੋਂ 5 ਕਿਲੋਮੀਟਰ ਆ ਜਾਈਏ । ਮਲੇਰਕੋਟਲੇ ਦੀ ਮਿਉਂਸਿਪਲ ਹੱਦ ਤੋਂ 5 ਕਿਲੋਮੀਟਰ ਅਹਿਮਦਗੜ੍ਹ ਵਾਲੇ ਪਾਸੇ ਆ ਜਾਈਏ ਤੇ ਅਹਿਮਦਗੜ੍ਹ ਤੋਂ 5 ਕਿਲੋਮੀਟਰ ਮਲੇਰਕੋਟਲੇ ਵਾਲੇ ਪਾਸੇ ਆ ਜਾਈਏ, ਭਾਵ ਕਿ ਜਿਸ ਪਾਸੇ ਤੋਂ ਮਰਜ਼ੀ ਆ ਜਾਈਏ ਤੇ ਇਹ ਜਿਹੜਾ 30-40 ਕਿਲੋਮੀਟਰ ਦਾ ਸਾਰਾ ਹੀ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਏਰੀਆ ਜੋ ਹੈ, ਇਹ 9% ਅਸ਼ਟਾਮ ਡਿਊਟੀ ਦੇ ਅਧੀਨ ਆਉਂਦਾ ਹੈ। ਇਸ ਨਾਲ ਲੋਕਾਂ ਤੇ ਬਹੁਤ ਵੱਡਾ ਬੋਝ ਪੈਂਦਾ ਹੈ। ਇਸ ਕਰਕੇ ਇਸ ਨੂੰ 6% ਵਿੱਚ ਲਿਆਇਆ ਜਾਣਾ ਜ਼ਰੂਰੀ ਹੈ। ਮਿਊਂਸਪੈਲਿਟੀ ਦੀ ਹੱਦ ਵਿੱਚ ਹੀ 9% ਅਸ਼ਟਾਮ ਡਿਊਟੀ ਦਾ ਕਰਾਈਟੇਰੀਆ ਰੱਖਿਆ ਜਾਵੇ ਜਦ ਕਿ ਉਸ ਤੋਂ ਬਾਅਦ 6% ਅਸ਼ਟਾਮ ਡਿਊਟੀ ਹੋਣੀ ਚਾਹੀਦੀ ਹੈ। ਕੀ ਮੰਤਰੀ ਜੀ ਇਸ ਸੰਬੰਧੀ ਛੋਟ ਦੇਣਗੇ ਕਿ 6% ਤੇ 9% ਵਾਲੇ ਰੇਟ ਬਰਾਬਰ ਕੀਤੇ ਜਾਣਗੇ ?

**ਮੰਤਰੀ :** ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਰੈਵੀਨਿਊ ਡਿਪਾਰਟਮੈਂਟ ਦੇ ਬਹੁਤ ਪੁਰਾਣੇ ਰੂਲਜ਼ ਫਰੇਮ ਹੋਏ ਪਏ ਹਨ। ਸਰਕਾਰ ਇਸ ਦੇ ਰੇਟ ਤੈਅ ਨਹੀਂ ਕਰਦੀ। ਇਹ ਡਿਪਟੀ ਕਮਿਸ਼ਨਰਾਂ ਦੀ ਜ਼ਿੰਮੇਵਾਰੀ ਲਗਾਈ ਗਈ ਹੁੰਦੀ ਹੈ। ਇਹ ਬਹੁਤ ਪੁਰਾਣੇ ਰੂਲ ਬਣੇ ਹੋਏ ਹਨ। ਇਹ 1983 ਦੇ ਰੂਲਜ਼ ਬਣੇ ਹੋਏ ਹਨ। ਮੈਂ ਇਹ ਪੜ੍ਹੇ ਸਨ। ਜੇ ਡੀ. ਸੀ. ਸਾਹਿਬ ਨੇ ਇਨ੍ਹਾਂ ਨੂੰ ਬੁਲਾ ਕੇ ਨਹੀਂ ਪੁੱਛਿਆ ਜਾਂ ਮੈਨੂੰ ਪਤਾ ਹੈ ਕਿ ਕਈ ਦੂਜੇ ਪਾਸੇ ਤੋਂ ਵੀ ਐਮ.ਐਲ.ਏਜ਼ ਸਾਹਿਬਾਨ ਮਹਿਸੂਸ ਕਰ ਰਹੇ ਹਨ ਪਰ ਮੇਰੀ ਬੇਨਤੀ ਹੈ ਕਿ ਇਹ ਰੈਵੀਨਿਊ ਡਿਪਾਰਟਮੈਂਟ ਦਾ ਕੰਮ ਨਹੀਂ ਹੈ । ਮੈਂ ਵਾਰ ਵਾਰ ਕਹਿੰਦਾ ਹਾਂ ਕਿ ਰੂਲਜ਼ ਤੈਅ ਕਰਨ ਸੰਬੰਧੀ ਡੀ. ਸੀ. ਸਾਹਿਬਾਨ ਦੀ ਜ਼ਿੰਮੇਵਾਰੀ ਲਗਾਈ ਗਈ ਹੁੰਦੀ ਹੈ। ਵੱਖ ਵੱਖ ਵਿਭਾਗਾਂ ਨਾਲ, ਉਥੋਂ ਦੇ ਨੁਮਾਇੰਦਿਆਂ ਨਾਲ ਕੰਸਲਟ ਕਰਕੇ ਰੇਟ ਤੈਅ ਕੀਤੇ ਜਾਂਦੇ ਹਨ। ਇਸ ਲਈ ਜੇ ਕੋਈ ਕਮੀ ਪੇਸ਼ੀ ਇਨ੍ਹਾਂ ਨੇ ਸੁਜੈਸਟ ਕੀਤੀ ਹੈ, ਇਹ ਲਿਖ ਕੇ ਦੇ ਦੇਣ, ਜੇ ਕਿਤੇ ਕੋਈ ਡਿਸਕਰੀਪੈਂਸੀ ਹੈ, ਮੈਂ ਡੀ. ਸੀ. ਸਾਹਿਬਾਨ ਨੂੰ ਲਿਖ ਕੇ ਭੇਜ ਦੇਵਾਂਗਾ, ਜੇ ਉਹ ਠੀਕ ਸਮਝਣਗੇ ਕਿ ਇਸ ਵਿੱਚ ਵਾਕਿਆ ਹੀ ਫਰਕ ਹੈ ਤਾਂ ਉਹ ਦੇਖ ਲੈਣਗੇ । ਇਹ ਫੈਸਲਾ ਡੀ. ਸੀ. ਸਾਹਿਬਾਨ ਦੇ ਲੈਵਲ ਤੇ ਹੋਣਾ ਹੈ ਤੇ ਇਸ ਵਿੱਚ ਡਿਪਾਰਟਮੈਂਟ ਆਫ ਰੈਵੀਨਿਊ ਦਾ ਕੋਈ ਫੈਸਲਾ ਨਹੀਂ ਹੈ ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਫੈਸਲਾ ਡੀ. ਸੀ. ਸਾਹਿਬਾਨ ਦੇ ਲੈਵਲ ਤੇ ਹੋਣ ਵਾਲਾ ਨਹੀਂ ਹੈ। ਇਹ ਮੇਰੀ ਮੰਤਰੀ ਜੀ ਨੂੰ ਰਿਕੁਐਸਟ ਹੈ। ਇਹ ਸਰਕਾਰ ਲੈਵਲ ਤੇ ਫੈਸਲਾ ਹੋਣ ਵਾਲੀ ਗੱਲ ਹੈ। ਇਹ ਬਹੁਤ ਵੱਡੀ ਪ੍ਰਾਬਲਮ ਹੈ। ਛੋਟੀਆਂ ਛੋਟੀਆਂ ਮਿਊਂਸਪੈਲਿਟੀਆਂ ਹਨ ਤੇ ਉਥੇ ਵੀ 5 ਕਿਲੋਮੀਟਰ ਦੇ ਦਾਇਰੇ ਵਿੱਚ 9% ਅਸ਼ਟਾਮ ਡਿਊਟੀ ਲੱਗ ਰਹੀ ਹੈ। ਲੋਕਾਂ ਵਿੱਚ ਬਹੁਤ ਰਿਜੈਂਟਮੈਂਟ ਹੈ। ਇਸ

ਕਰਕੇ ਮੇਰੀ ਬੇਨਤੀ ਹੈ ਕਿ ਸਰਕਾਰ ਲੈਵਲ ਤੇ ਇਹ ਮਾਮਲਾ ਟੇਕ ਅੱਪ ਕਰਕੇ ਇਸ ਦਾ ਕੋਈ ਹੱਲ ਕੱਢਿਆ ਜਾਵੇ। ਇਹ ਸਮੁੱਚੇ ਪੰਜਾਬ ਦਾ ਮਸਲਾ ਹੈ ।

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਸਵਾਲ ਸੀ, ਇਹ ਕੁਲੈਕਟਰ ਰੇਟਾਂ ਦਾ ਸੀ। ਇਹ ਰਜਿਸਟਰੇਸ਼ਨ ਆਫ ਅਸ਼ਟਾਮ ਡਿਊਟੀ ਦਾ ਨਵਾਂ ਸਵਾਲ ਇਨ੍ਹਾਂ ਨੇ ਪੁੱਛ ਲਿਆ ਹੈ। ਇਨ੍ਹਾਂ ਦੀ ਸੁਜੈਸ਼ਨ ਹੈ। ਇਸ ਬਾਰੇ ਮੁੱਖ ਮੰਤਰੀ ਸਾਹਿਬ, ਡਿਪਟੀ ਮੁੱਖ ਮੰਤਰੀ ਸਾਹਿਬ ਨਾਲ ਵਿਚਾਰ ਕਰ ਲਿਆ ਜਾਵੇਗਾ। ਜੇ ਠੀਕ ਲੱਗਦਾ ਹੋਵੇਗਾ ਕਿ ਇਹ ਪਰਪੋਜ਼ਲ ਮੰਨੀ ਜਾ ਸਕਦੀ ਹੈ, ਇਸ ਵਿੱਚ ਕੈਬਨਿਟ ਦਾ ਫੈਸਲਾ ਹੋਣਾ ਹੈ, ਕੈਬਨਿਟ ਵਿੱਚ ਡਿਸਕਸ ਹੋਣਾ ਹੈ, ਜੇ ਠੀਕ ਲਗਦਾ ਹੋਇਆ ਤਾਂ ਕੈਬਨਿਟ ਵਿੱਚ ਜ਼ਰੂਰ ਲਿਆਵਾਂਗੇ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮਨਿਸਟਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਆਪਣੀ ਜਿੰਮੇਵਾਰੀ ਤੋਂ ਹੱਥ ਧੋ ਰਹੀ ਹੈ ਅਤੇ ਸਾਰੇ ਫ਼ੈਸਲੇ ਅਫ਼ਸਰਾਂ ਤੇ ਛੱਡ ਦਿੱਤੇ ਹਨ ਅਤੇ ਉਸ ਤੋਂ ਬਾਅਦ ਜਦੋਂ ਆਫ਼ੀਸਰਾਂ ਤੇ ਇਲਜ਼ਾਮ ਲਗਾਉਂਦੇ ਹਨ ਕਿ officers are giving a bad name to the Government, ਉਸ ਦਾ ਫ਼ੈਸਲਾ ਕੌਣ ਲਵੇਗਾ, ਤੁਸੀਂ ਆਪ? ਮੰਤਰੀ ਜੀ ਨੇ ਮੈਨਸ਼ਨ ਕੀਤਾ ਹੈ ਕਿ ਸੀ.ਐਮ. ਸਾਹਿਬ ਅਤੇ ਡਿਪਟੀ ਸੀ.ਐਮ. ਸਾਹਿਬ ਨਾਲ ਗੱਲ ਕਰਨਗੇ। ਸੀ.ਐਮ. ਸਾਹਿਬ ਬੈਠੇ ਨਹੀਂ, ਡਿਪਟੀ ਸੀ.ਐਮ. ਸਾਹਿਬ ਬੈਠੇ ਹਨ। ਕੀ ਉਹ ਇਨਸ਼ਿਓਰ ਕਰਨਗੇ, ਇਸ ਗੱਲ ਦਾ ਫੈਸਲਾ ਲੈਣਗੇ ਅਤੇ ਉਨ੍ਹਾਂ ਲੋਕਾਂ ਦੇ ਹੱਕ ਦੇਣਗੇ? ਸੈਕੰਡਲੀ, ਤੁਸੀਂ ਇਨਸ਼ੋਅਰ ਕਰੋਗੇ ਕਿ ਜਿਹੜੇ ਐਮ.ਐਲ.ਏਜ਼ ਨੂੰ ਕਨਸਲਟੇਸ਼ਨ ਵਾਸਤੇ ਨਹੀਂ ਬੁਲਾਇਆ ਜਾ ਰਿਹਾ, would you ensure that they are called for such consultations.

**ਮੰਤਰੀ :** ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ 22 ਮਈ ਨੂੰ ਮੇਰੇ ਮਹਿਕਮੇ ਵੱਲੋਂ ਚਿੱਠੀ ਲਿਖ ਕੇ ਭੇਜੀ ਗਈ ਸੀ। ਸਪੀਕਰ ਸਾਹਿਬ, ਜਿਹੜੇ ਰੂਲਜ਼ ਹਨ, ਉਨ੍ਹਾਂ ਦੇ ਵਿੱਚ ਕਿਤੇ ਮੈਨਸ਼ਨ ਨਹੀਂ ਹੈ। ਇਹ ਰੂਲਜ਼ ਕਾਂਗਰਸ ਵੇਲੇ ਵੀ ਸਨ, ਇਹ ਰੂਲਜ਼ ਅਕਾਲੀ ਦਲ ਦੀਆਂ ਸਰਕਾਰਾਂ ਵੇਲੇ ਵੀ ਸਨ। ਇਨ੍ਹਾਂ ਰੂਲਾਂ ਵਿੱਚ ਕੋਈ ਬਦਲਾਅ ਨਹੀਂ ਕੀਤਾ ਗਿਆ, ਐਮ.ਐਲ.ਏ. ਅਤੇ ਜ਼ਿਲ੍ਹਾ ਪ੍ਰੀਸ਼ਦ ਦੇ ਚੇਅਰਮੈਨ ਦਾ ਜ਼ਿਕਰ ਨਹੀਂ ਕੀਤਾ ਗਿਆ। ਇਹ ਤਾਂ ਸਰਦਾਰ ਬਾਦਲ ਦਾ ਵੱਡਾ ਜਿਗਰਾ ਹੈ, ਜਿਨ੍ਹਾਂ ਦੀ ਸਲਾਹ ਨਾਲ ਅਸੀਂ ਐਮ.ਐਲ.ਏ.

[ ਮਾਲ ਤੇ ਮੁੜ ਵਸੇਬਾ ਮੰਤਰੀ ]

ਵਿੱਚ ਪਾਏ ਹਨ। This is Govt. decision, not in the rules .....(ਵਿਘਨ) .... ਸੋ, ਮੇਰੀ ਦੂਜੀ ਗੱਲ .....

**ਮਾਨਯੋਗ ਸਪੀਕਰ :** ਗੱਲ ਤਾਂ ਇੰਨੀ ਹੈ ਕਿ ਉਨ੍ਹਾਂ ਨੂੰ ਸੱਦਿਆ ਜਾਵੇਗਾ ਜਾਂ ਨਹੀਂ ?

**ਮੰਤਰੀ:** ਸਪੀਕਰ ਸਾਹਿਬ, ਮੈਂ ਉਸੇ ਗੱਲ ਤੇ ਆ ਰਿਹਾ ਹਾਂ ....(ਵਿਘਨ) .....ਜੇ ਕੋਈ ਐਮ.ਐਲ.ਏ. ਸਾਹਿਬਾਨਾਂ ਨੂੰ ਰੋਸ ਹੈ ਕਿ ਨਹੀਂ ਸੱਦੇ ਗਏ ਹਨ ਤਾਂ ਅਸੀਂ ਫਿਰ ਬੜੀ ਕੈਟੇਗਰੀਕਲੀ ਚਿੱਠੀ ਕੱਢਾਂਗੇ ਕਿ ਕਾਈਂਡਲੀ ਐਮ.ਐਲ.ਏ. ਸਾਹਿਬਾਨਾਂ ਨੂੰ ਸੱਦ ਕੇ, ਜਿਥੇ ਕੋਈ ਇਸ ਤਰ੍ਹਾਂ ਦੀ ਡਿਸਕ੍ਰਿਪੈਂਸੀ ਹੈ, ਉਸ ਨੂੰ ਜ਼ਰੂਰ ਦੂਰ ਕੀਤਾ ਜਾਵੇ। ਮੈਂ ਫਿਰ ਇਹ ਚਿੱਠੀ ਕਢਵਾ ਦਿੰਦਾ ਹਾਂ।

**Mr. Speaker :** Thank you. ਸਰਦਾਰ ਗੁਰਚਰਨ ਸਿੰਘ ਜੀ ਬੋਪਾਰਾਏ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਬੜਾ ਰੈਲੇਵੈਂਟ ਕੁਐਸਚਨ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਕੰਗ ਸਾਹਿਬ, ਦੱਸੋ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਮੇਰੇ ਵੀਰ ਮਾਲ ਮੰਤਰੀ ਜੀ ਨੇ ਇਹ ਕਿਹਾ ਹੈ ਕਿ ਇਹ ਮਾਲ ਮਹਿਕਮੇ ਦੇ ਥੱਲੇ ਨਹੀਂ ਆਉਂਦਾ। ਦਾਸ ਕੋਲ ਦੋ ਵਾਰੀ ਮਾਲ ਮਹਿਕਮਾ ਰਿਹਾ ਹੈ, ਸਵਰਗੀ ਬੇਅੰਤ ਸਿੰਘ ਨਾਲ ਅਤੇ ਬੀਬੀ ਭੱਠਲ ਨਾਲ। ਚਾਹੇ ਕੁਲੈਕਟਰ, ਚਾਹੇ ਐਫ.ਸੀ.ਆਰ. ....

**Mr. Speaker :** Please put your supplementary.

**ਸਰਦਾਰ ਜਗਮੋਹਨ ਸਿੰਘ ਕੰਗ :** ਇਹ ਇਨ੍ਹਾਂ ਨੇ ਕਰਨਾ ਹੈ। ਇਹ ਮਾਲ ਮਹਿਕਮੇ ਦੇ ਥੱਲੇ ਆਉਂਦਾ ਹੈ, where there is a will, there is a way. ਜੇ ਇਹ ਚਾਹੁੰਣ ਤਾਂ ਕੰਮ ਹੋ ਸਕਦਾ ਹੈ ..........(ਵਿਘਨ)..........

**Mr. Speaker :** Thank you.

**ਮੰਤਰੀ :** ਸਪੀਕਰ ਸਾਹਿਬ, ਦਾਸ ਨੇ ਉਦੋਂ ਰੂਲ ਨਹੀਂ ਪੜ੍ਹੇ ਹੋਣੇ। ਇਹ ਰੂਲਜ਼ ਦੀ ਕਾਪੀ ਵੀ ਮੈਂ ਚੁੱਕੀ ਫਿਰਦਾ ਹਾਂ, ਮੈਂ ਇਹ ਦਾਸ ਨੂੰ ਦੇ ਦਿੰਦਾ ਹਾਂ, ਇਹ ਧਿਆਨ ਨਾਲ ਪੜ੍ਹ ਲੈਣ ।

**ਮਾਨਯੋਗ ਸਪੀਕਰ :** ਚਲੋ, thank you. ....(ਵਿਘਨ)..... ਤੁਹਾਡਾ

ਲੀਡਰ ਬੋਲ ਚੁੱਕਿਆ ਹੈ, ਉਸ ਤੋਂ ਬਾਅਦ ਨਹੀਂ। ਅਗਲਾ ਸਵਾਲ ਸਰਦਾਰ ਗੁਰਚਰਨ ਸਿੰਘ ਜੀ।

———

## ਰਾਏਕੋਟ, ਸੁਧਾਰ ਅਤੇ ਪੱਖੋਵਾਲ ਬਲਾਕਾਂ ਵਿੱਚ ਮਨਜ਼ੂਰਸ਼ੁਦਾ ਸਟਾਫ/ਖਾਲੀ ਅਸਾਮੀਆਂ ਦੇ ਵੇਰਵੇ

***1398. ਸਰਦਾਰ ਗੁਰਚਰਨ ਸਿੰਘ:** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਰਾਏਕੋਟ, ਸੁਧਾਰ ਅਤੇ ਪੱਖੋਵਾਲ ਬਲਾਕਾਂ ਦੇ ਦਫ਼ਤਰਾਂ ਵਿਚ ਮਨਜ਼ੂਰਸ਼ੁਦਾ ਸਟਾਫ ਦੀ ਸ਼੍ਰੇਣੀਵਾਰ ਕੁੱਲ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਦਫਤਰਾਂ ਵਿਚ ਖਾਲੀ ਅਸਾਮੀਆਂ ਦੇ ਸ਼੍ਰੇਣੀਵਾਰ ਵੇਰਵੇ ਕੀ ਹਨ ਅਤੇ ਇਨ੍ਹਾਂ ਨੂੰ ਕਦੋਂ ਤੱਕ ਭਰਨ ਦੀ ਸੰਭਾਵਨਾ ਹੈ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ, ਰਾਏਕੋਟ, ਸੁਧਾਰ ਅਤੇ ਪੱਖੋਵਾਲ ਬਲਾਕਾਂ ਦੇ ਦਫ਼ਤਰਾਂ ਵਿਚ ਮਨਜ਼ੂਰਸ਼ੁਦਾ ਸਟਾਫ਼ ਦੀ ਸ਼੍ਰੇਣੀਵਾਰ ਕੁੱਲ ਗਿਣਤੀ ਦਾ ਵੇਰਵਾ ਅਤੇ ਖਾਲੀ ਅਸਾਮੀਆਂ ਦਾ ਵੇਰਵਾ ਨਾਲ ਨੱਥੀ ਅਨੁਲੱਗ–ੲੇ ਤੇ ਦਿੱਤਾ ਜਾਂਦਾ ਹੈ। ਇਨ੍ਹਾਂ ਅਸਾਮੀਆਂ ਨੂੰ ਜਲਦੀ ਭਰਿਆ ਜਾਵੇਗਾ।

### ਅਨੁਲੱਗ–ੲੇ

| ਲੜੀ ਨੰ | ਅਸਾਮੀ ਦਾ ਨਾਂ | ਸੈਂਕਸ਼ਨ ਪੋਸਟਾਂ | ਖਾਲੀ ਪੋਸਟਾਂ |
|---|---|---|---|
| 1 | ਬੀ.ਡੀ.ਪੀ.ਓ,ਬਲਾਕ–ਸੁਧਾਰ (ਸਰਕਾਰੀ ਸਾਈਡ) | 1 | 0 |
| 2. | ਐਸ.ਈ.ਪੀ.ਓ. | 1 | 1 |
| 3. | ਸੀਨੀਅਰ ਸਹਾਇਕ(ਲੇਖਾ) | 1 | 0 |
| 4 | ਜੂ: ਇੰਜੀਨੀਅਰ | 1 | 0 |
| 5. | ਲੇਖਾ ਕਲਰਕ | 1 | 1 |
| 6. | ਵੀ.ਡੀ.ਓ. (ਗਰਾਮ ਸੇਵਕ) | 10 | 7 |

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

| | | | |
|---|---|---|---|
| 7. | ਸਟੈਨੋ | 1 | 1 |
| 8. | ਡਰਾਈਵਰ | 1 | 1 |
| 9. | ਸੇਵਾਦਾਰ | 2 | 0 |
| 10. | ਸੁਪਰਡੰਟ(ਸੰਮਤੀ ਸਾਈਡ) | 1 | 0 |
| 11. | ਪੰਚਾਇਤ ਅਫਸਰ | 1 | 1 |
| 12. | ਪੰਚਾਇਤ ਸਕੱਤਰ | 10 | 6 |
| 13. | ਸਿਲਾਈ ਟੀਚਰ | 3 | 3 |
| 14. | ਪਟਵਾਰੀ | 1 | 1 |
| 15. | ਟੈਕਸ ਕੁਲੈਕਟਰ | 1 | 1 |
| 16. | ਕਲਰਕ | 2 | 1 |
| 17. | ਸੇਵਾਦਾਰ | 2 | 0 |
| 18. | ਮਾਲੀ-ਕਮ-ਚੌਕੀਦਾਰ | 1 | 0 |
| | **ਕੁੱਲ** | **41** | **24** |
| | **ਬਲਾਕ-ਪੱਖੋਵਾਲ** | | |
| 1. | ਬੀ.ਡੀ.ਪੀ.ਓ. (ਸਰਕਾਰੀ ਸਾਈਡ) | 1 | 0 |
| 2. | ਐਸ.ਈ.ਪੀ.ਓ. | 1 | 0 |
| 3. | ਜੇ.ਈ. | 2 | 1 |
| 4. | ਲੇਖਾਕਾਰ | 1 | 0 |
| 5. | ਲੇਖਾ ਕਲਰਕ | 1 | 1 |
| 6. | ਵੀ.ਡੀ.ਓ. | 10 | 8 |
| 7. | ਡਰਾਈਵਰ | 1 | 1 |
| 8. | ਸੇਵਾਦਾਰ | 2 | 0 |
| 9. | ਸੁਪਰਡੰਟ (ਸੰਮਤੀ ਸਾਈਡ) | 1 | 0 |
| 10. | ਪੰਚਾਇਤ ਅਫਸਰ | 1 | 1 |
| 11. | ਕਲਰਕ | 2 | 2 |

| | | | |
|---|---|---|---|
| 12 | ਪੰਚਾਇਤ ਸਕੱਤਰ | 10 | 8 |
| 13 | ਸਿਲਾਈ ਟੀਚਰ | 3 | 3 |
| 14. | ਟੈਕਸ ਕੁਲੈਕਟਰ | 1 | 1 |
| 15. | ਸੇਵਾਦਾਰ | 2 | 0 |
| 16. | ਮਾਲੀ-ਕਮ-ਚੌਕੀਦਾਰ | 1 | 0 |
| | **ਕੁੱਲ** | **40** | **26** |
| | **ਬਲਾਕ-ਰਾਏਕੋਟ** | | |
| 1. | ਬੀ.ਡੀ.ਪੀ.ਓ. (ਸਰਕਾਰੀ ਸਾਈਡ) | 1 | 0 |
| 2. | ਲੇਖਾਕਾਰ | 1 | 0 |
| 3. | ਲੇਖਾ ਕਲਰਕ | 1 | 1 |
| 4. | ਸੁਪਰਡੰਟ (ਸੰਮਤੀ ਸਾਈਡ) | 1 | 0 |
| 5. | ਪੰਚਾਇਤ ਅਫਸਰ | 1 | 1 |
| 6. | ਪੰਚਾਇਤ ਸਕੱਤਰ | 9 | 4 |
| 7. | ਸੰਮਤੀ ਕਲਰਕ-ਕਮ-ਕੰਪਿਊਟਰ ਅਪਰੇਟਰ (ਠੇਕੇ ਤੇ) | 1 | 1 |
| 8. | ਕਲਰਕ ਕਮ ਟੈਕਸ ਕੁਲੈਕਟਰ | 1(ਠੇਕੇ ਤੇ) | 1 |
| ੌ9 | ਸੇਵਾਦਾਰ | 1 | 0 |
| | **ਕੁੱਲ** | **17** | **8** |

**ਸਰਦਾਰ ਗੁਰਚਰਨ ਸਿੰਘ:** ਸਪੀਕਰ ਸਾਹਿਬ, ਪਿਛਲੀ ਵਾਰੀ ਮੈਂ ਇਹ ਕੁਐਸਚਨ ਕੀਤਾ ਸੀ। ਬਲਾਕ ਸੁਧਾਰ ਦੇ ਵਿੱਚ ਇਹ 41 ਅਸਾਮੀਆਂ ਹਨ ਅਤੇ 24 ਖਾਲੀ ਹਨ। ਬਲਾਕ ਪੱਖੋਵਾਲ ਵਿੱਚ 40 ਅਸਾਮੀਆਂ ਵਿਚੋਂ 34 ਖਾਲੀ ਹਨ। ਬਲਾਕ ਰਾਏਕੋਟ ਵਿੱਚ 40 ਅਸਾਮੀਆਂ ਵਿਚੋਂ 34 ਖਾਲੀ ਹਨ। ਇਹ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ ?

**ਮਾਨਯੋਗ ਸਪੀਕਰ :** ਬਹੁਤ ਜ਼ਿਆਦਾ ਖਾਲੀ ਹਨ।

**ਮੰਤਰੀ :** ਸਪੀਕਰ ਸਾਹਿਬ, ਇਧਰਲੇ ਪਾਸੇ ਦੇ ਕੁਝ ਜ਼ਿਲ੍ਹਿਆਂ ਵਿੱਚ ਅਸਾਮੀਆਂ ਸਰਪਲੱਸ ਹਨ। ਥੋੜ੍ਹੇ ਦਿਨਾਂ ਵਿਚ ਕੁਝ ਬੰਦੇ ਉਧਰ ਭੇਜ ਕੇ ਇਸ

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

ਸਮੱਸਿਆ ਦਾ ਥੋੜ੍ਹਾ ਜਿਹਾ ਹੱਲ ਤਾਂ ਕਰ ਦੇਵਾਂਗੇ। ਬਾਕੀ ਪੰਚਾਇਤ ਸਕੱਤਰਾਂ ਦੀਆਂ ਅਸਾਮੀਆਂ ਜ਼ਿਆਦਾ ਖਾਲੀ ਹਨ, ਉਹ ਸਾਡੀ ਕੋਸ਼ਿਸ਼ ਹੋਵੇਗੀ ਕਿ ਨਵੇਂ ਬੰਦੇ ਭਰ ਲਏ ਜਾਣ।

**Mr. Speaker :** Thank you.

―――――

## ਜਵਾਹਰ ਲਾਲ ਨਹਿਰੂ ਰਾਸ਼ਟਰੀ ਸ਼ਹਿਰੀ ਨਵੀਨੀਕਰਨ ਮਿਸ਼ਨ ਅਧੀਨ ਜਾਰੀ ਕੀਤੇ ਫੰਡ

***1419. ਸ਼੍ਰੀ ਅਸ਼ਵਨੀ ਸੇਖੜੀ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਬਟਾਲਾ ਦੀ ਗੰਦੀ ਬਸਤੀ ਵਿਚ ਮੁੱਢਲੀਆਂ ਸਹੂਲਤਾਂ ਲਈ ਜਵਾਹਰ ਲਾਲ ਨਹਿਰੂ ਰਾਸ਼ਟਰੀ ਸ਼ਹਿਰੀ ਨਵੀਨੀਕਰਨ ਮਿਸ਼ਨ (JNNURM) ਦੇ ਅਧੀਨ 12.5 ਕਰੋੜ ਰੁਪਏ ਮਨਜੂਰ ਕੀਤੇ ਗਏ ਹਨ ਅਤੇ ਇਸ ਦੀ ਪਹਿਲੀ ਕਿਸ਼ਤ ਵੀ ਸਾਲ 2012–13 ਦੌਰਾਨ ਜਾਰੀ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਇਸ ਦੀ ਮੌਜੂਦਾ ਸਥਿਤੀ ਕੀ ਹੈ?

(ਅ) ਉਕਤ ਸਕੀਮ ਅਧੀਨ ਕੀਤੇ ਗਏ ਕੰਮਾਂ ਅਤੇ ਸਰਕਾਰ ਦੁਆਰਾ ਭਵਿੱਖ ਵਿਚ ਚੁੱਕੇ ਜਾਣ ਵਾਲੇ ਕਦਮਾਂ ਦੇ ਵੇਰਵੇ ਕੀ ਹਨ?

**ਸ਼੍ਰੀ ਅਨਿਲ ਜੋਸ਼ੀ :** (ੳ) ਭਾਰਤ ਸਰਕਾਰ ਵੱਲੋਂ JNNURM ਅਧੀਨ ਆਈ.ਐਚ.ਐਸ.ਡੀ.ਪੀ. ਸਕੀਮ ਰਾਹੀਂ ਸਲੱਮ ਅਬਾਦੀ ਵਿੱਚ ਰਹਿੰਦੇ ਵਸਨੀਕਾਂ ਦੇ ਘਰਾਂ ਦੀ ਅੱਪਗ੍ਰੇਡੇਸ਼ਨ ਅਤੇ ਮੁੱਢਲੀਆਂ ਸਹੂਲਤਾਂ ਮੁਹੱਈਆ ਕਰਨ ਵਾਸਤੇ ਰੁਪਏ 11.65 ਕਰੋੜ ਦਾ ਇਕ ਪ੍ਰੋਜੈਕਟ ਪਾਸ ਕੀਤਾ ਗਿਆ ਹੈ। ਇਸ ਪ੍ਰੋਜੈਕਟ ਰਾਹੀਂ ਰੁਪਏ 3.82 ਕਰੋੜ ਭਾਰਤ ਸਰਕਾਰ ਵੱਲੋਂ ਪਹਿਲੀ ਕਿਸ਼ਤ ਮਿਤੀ 29.6.2012 ਨੂੰ ਰਿਲੀਜ ਕੀਤੀ ਗਈ ਹੈ, ਜਿਸ ਵਿਚੋਂ 1.35 ਕਰੋੜ ਰੁਪਏ ਮਿਤੀ 14.6.2013 ਨੂੰ ਨਗਰ ਕੌਂਸਲ, ਬਟਾਲਾ ਨੂੰ ਭੇਜੇ ਜਾ ਚੁੱਕੇ ਹਨ। ਨਗਰ ਕੌਂਸਲ, ਬਟਾਲਾ ਅਨੁਸਾਰ ਇਸ ਸਬੰਧ ਵਿੱਚ ਮਤਾ ਨੰ: 50 ਮਿਤੀ 3.3.2014 ਨੂੰ ਪਾਸ ਕੀਤਾ ਜਾ ਚੁੱਕਾ ਹੈ ਅਤੇ

ਲਾਭਪਾਤਰਾਂ ਨੂੰ ਸਹੂਲਤ ਦੇਣ ਵਾਸਤੇ ਯੋਗ ਕਾਰਵਾਈ ਕੀਤੀ ਜਾ ਰਹੀ ਹੈ।

(ਅ) ਨਗਰ ਕੌਂਸਲ, ਬਟਾਲਾ ਅਨੁਸਾਰ ਇਸ ਸਬੰਧ ਵਿੱਚ ਮਤਾ ਨੰ: 50 ਮਿਤੀ 3.3.2014 ਨੂੰ ਮਤਾ ਪਾਸ ਕੀਤਾ ਜਾ ਚੁੱਕਾ ਹੈ ਅਤੇ ਲਾਭਪਾਤਰਾਂ ਨੂੰ ਸਹੂਲਤ ਦੇਣ ਵਾਸਤੇ ਯੋਗ ਕਾਰਵਾਈ ਕੀਤੀ ਜਾ ਰਹੀ ਹੈ। ਮਕਾਨਾਂ ਦੀ ਅੱਪਗ੍ਰੇਡੇਸ਼ਨ ਦਾ ਕੰਮ ਲਾਭਪਾਤਰਾਂ ਵੱਲੋਂ ਆਪਣੇ ਪੱਧਰ ਤੇ ਕੀਤਾ ਜਾਣਾ ਹੈ ਅਤੇ ਮੁੱਢਲੀਆਂ ਸਹੂਲਤਾਂ ਦਾ ਕੰਮ ਨਗਰ ਕੌਂਸਲ, ਬਟਾਲਾ ਵੱਲੋਂ ਈ-ਟੈਂਡਰ ਰਾਹੀਂ ਕਰਵਾਇਆ ਜਾਣਾ ਹੈ।

**ਸ਼੍ਰੀ ਅਸ਼ਵਨੀ ਸੇਖੜੀ :** ਸਪਲੀਮੈਂਟਰੀ ਸਪੀਕਰ ਸਾਹਿਬ, ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ ਉਸ ਮੁਤਾਬਿਕ ਇਹ ਸਾਡੇ ਜਿਹੜੇ ਗਰੀਬ ਲੋਕ ਅਤੇ ਖਾਸ ਤੌਰ ਤੇ ਜਿਹੜੇ ਦਲਿਤ ਲੋਕ ਹਨ ਉਨ੍ਹਾਂ ਨਾਲ ਬਹੁਤ ਵੱਡਾ ਧੱਕਾ ਹੈ। ਮੈਂ ਅਜ਼ੀਮ ਸਦਨ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਮੰਤਰੀ ਜੀ ਨੇ ਕਿਹਾ ਹੈ ਕਿ ਸਾਲ 2012 ਵਿੱਚ ਬਾਰਡਰ ਦੇ ਦੋ ਸ਼ਹਿਰਾਂ ਦੇ ਲਈ ਕੇਂਦਰ ਸਰਕਾਰ ਨੇ ਪੈਸੇ ਦਿੱਤੇ ਸਨ। ਮੇਰੇ ਕੋਲ ਕੇਂਦਰ ਸਰਕਾਰ ਦੀ ਚਿੱਠੀ ਹੈ, ਜਿਸ ਵਿੱਚ ਸਰਕਾਰ ਨੇ ਦੱਸਿਆ ਹੈ ਕਿ ਉਸ ਸਾਲ 10514 ਕਰੋੜ ਰੁਪਿਆ ਕੇਂਦਰ ਸਰਕਾਰ ਦਾ ਪੰਜਾਬ ਸਰਕਾਰ ਨੂੰ ਆਇਆ ਸੀ, ਜਿਸ ਦੇ ਵਿੱਚ ਜਲਾਲਾਬਾਦ ਔਰ ਬਟਾਲਾ ਲਈ 2369.62 ਲੱਖ ਰੁਪਏ ਆਏ ਸਨ। ਇਸ ਨੂੰ ਦੋ ਸਾਲ ਤੋਂ ਵੱਧ ਹੋ ਗਏ ਹਨ । ਬਟਾਲਾ ਦੇ ਗਾਂਧੀ ਨਗਰ ਵਿਖੇ 47 ਲੋਕ ਮਰ ਗਏ ਸਨ ਕਿਉਂਕਿ ਸੀਵਰ ਦਾ ਪਾਣੀ ਵਾਟਰ ਸਪਲਾਈ ਵਿਚ ਮਿਲ ਗਿਆ ਸੀ। ਉਥੇ ਮਾਨਯੋਗ ਮੁੱਖ ਮੰਤਰੀ ਸਾਹਿਬ ਗਏ ਸਨ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਇਹ ਸਾਰਾ ਤਿੰਨ ਮਹੀਨਿਆਂ ਦੇ ਵਿੱਚ ਠੀਕ ਕਰਵਾ ਦਿਆਂਗੇ। ਉਥੇ ਸੈਂਕੜੇ ਲੋਕ ਬਿਮਾਰ ਹੋ ਰਹੇ ਹਨ, ਬਹੁਤ ਸਾਰੇ ਲੋਕ ਮਰ ਰਹੇ ਹਨ, ਕੇਂਦਰ ਤੋਂ ਪੈਸਾ ਆ ਗਿਆ ਹੈ ਪਰ ਅੱਜ ਤੱਕ ਇਸ ਸਰਕਾਰ ਨੇ ਉਥੇ ਕੋਈ ਪੈਸਾ ਨਹੀਂ ਲਗਾਇਆ ਹੈ। ਮੈਂ ਮੰਤਰੀ ਸਾਹਿਬ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਕੇਂਦਰ ਸਰਕਾਰ ਨੇ ਜਦੋਂ ਗਰਾਂਟ ਦਿੱਤੀ ਹੈ, the project for which the grant is released shall be completed within extended period of 2 years i.e. March 2014. ਕੇਂਦਰ ਸਰਕਾਰ ਨੇ ਪੈਸੇ ਦੇਣ ਲੱਗਿਆ ਕਿਹਾ ਸੀ ਕਿ ਸਾਲ 2014 ਤੱਕ ਇਹ ਸਾਰੇ ਗਰੀਬਾਂ ਦੇ ਪੈਸੇ ਹਨ ਜਿਸ ਨਾਲ ਬਟਾਲੇ ਦੀਆਂ

[ ਸ਼੍ਰੀ ਅਸ਼ਵਨੀ ਸੇਖੜੀ ]

ਸਾਰੀਆਂ ਸਲੱਮਜ਼ ਕਵਰ ਹੋ ਜਾਣੀਆਂ ਸਨ, ਉਹ ਪੈਸੇ ਖਰਚ ਹੋ ਜਾਣੇ ਚਾਹੀਦੇ ਸਨ। ਲੇਕਿਨ ਬੜਾ ਅਫਸੋਸ ਹੈ ਕਿ ਹੁਣ ਤੱਕ ਇਸ ਦੇ ਉਤੇ ਕੋਈ ਯੋਗ ਕਾਰਵਾਈ ਨਹੀਂ ਹੋਈ...

**Mr. Speaker :** Now put your supplementary please.

**Shri Ashwani Sekhri :** My supplementary is that it is a very clear cut case as inspite of the money being sent by the central government and inspite of the funds which are being made available for the small town, why the Government has not done anything so far? Why the people are suffering? ਲੋਕ ਮਰ ਰਹੇ ਹਨ, ਲੋਕਾਂ ਦਾ ਬੁਰਾ ਹਾਲ ਹੋ ਰਿਹਾ ਹੈ, ਪੀਣ ਨੂੰ ਪਾਣੀ ਨਹੀਂ ਹੈ, ਸੀਵਰੇਜ ਦਾ ਪਾਣੀ ਗਲੀਆਂ ਦੇ ਵਿੱਚ ਚਲ ਰਿਹਾ ਹੈ ਪਰ ਉਥੇ ਬਟਾਲਾ ਵਿਖੇ ਪੈਸੇ ਨਹੀਂ ਲਗਾਏ ਗਏ। ਮੈਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਹੁਣ ਤੱਕ ਬਟਾਲਾ ਵਿਖੇ ਪੈਸੇ ਕਿਉਂ ਨਹੀਂ ਲਗਾਏ ਗਏ?

**ਮੰਤਰੀ :** ਦੇਖੋ ਜੀ, 3.82 ਲੱਖ ਰੁਪਏ ਦੀ ਜਿਹੜੀ ਪਹਿਲੀ ਕਿਸ਼ਤ ਹੈ ਉਹ 29.6.2012 ਨੂੰ ਆਈ ਹੈ, ਜਿਸ ਵਿਚੋਂ 1 ਕਰੋੜ 35 ਲੱਖ ਰੁਪਿਆ ਨਗਰ ਕੌਂਸਲ, ਬਟਾਲਾ ਨੂੰ ਭੇਜ ਦਿੱਤਾ ਗਿਆ ਹੈ,ਇਹ ਪਹਿਲਾਂ ਕਿਸੇ ਕਾਰਨ ਰੋਕ ਦਿੱਤਾ ਗਿਆ ਹੈ, ਤੁਸੀਂ ਵੀ ਉਥੋਂ ਦੇ ਨੁਮਾਇੰਦੇ ਹੋ । ਲੇਕਿਨ ਤੁਹਾਨੂੰ ਮਤਾ ਪੁਆ ਲੈਣਾ ਚਾਹੀਦਾ ਸੀ ਲੇਕਿਨ ਮਤਾ ਮਿਤੀ 3.3.2014 ਨੂੰ ਪਾਸ ਕੀਤਾ ਗਿਆ ਹੈ, ਇਹ ਮਤਾ ਨੰ: 50 ਹੈ, ਹੁਣ ਇਸ ਦੇ ਵਿੱਚ 383 ਲਾਭਪਾਤਰੀਆਂ ਨੂੰ ਸਹੂਲਤ ਦਿੱਤੀ ਜਾਣੀ ਹੈ ਅਤੇ 45 ਜਿਨ੍ਹਾਂ ਦੀ ਜ਼ਮੀਨ ਦੀ ਮਾਲਕੀ ਦੀ ਵੈਰੀਫਿਕੇਸ਼ਨ ਕਰਕੇ ਉਨ੍ਹਾਂ ਦੇ ਬੈਂਕਾਂ ਦੇ ਖਾਤਿਆਂ ਵਿਚ ਰਾਸ਼ੀ ਜਾਣੀ ਹੈ ਕਿਉਂਕਿ ਜਿਹੜਾ ਅੱਪਗ੍ਰੇਡੇਸ਼ਨ ਦਾ ਕੰਮ ਹੈ, ਉਹ ਉਨ੍ਹਾਂ ਲੋਕਾਂ ਨੇ ਆਪਣੇ ਪੱਧਰ ਦੇ ਉਤੇ ਕਰਨਾ ਹੈ, ਇਸ ਕਰਕੇ ਉਨ੍ਹਾਂ ਦੇ ਖਾਤਿਆਂ ਵਿੱਚ ਪੈਸੇ ਜਾਣੇ ਹਨ। ਬਾਕੀ ਜਿਹੜਾ 8.24 ਕਰੋੜ ਰੁਪਿਆ ਹੈ ਇਸ ਦੇ ਵਿਚੋਂ 3 ਕਰੋੜ 41 ਲੱਖ ਰੁਪਿਆ ਉਨ੍ਹਾਂ ਨੂੰ ਮਕਾਨਾਂ ਵਾਸਤੇ ਦੇਣਾ ਹੈ, ਜਿਹੜਾ ਉਨ੍ਹਾਂ ਨੇ ਆਪਣੇ ਪੱਧਰ ਤੇ ਕਰਨਾ ਹੈ। ਇਸ ਤੋਂ ਇਲਾਵਾ 8.24 ਕਰੋੜ ਰੁਪਿਆ ਇਕ ਹੈ ਉਹ ਉਨ੍ਹਾਂ ਦੀਆਂ ਮੁੱਢਲੀਆਂ ਸਹੂਲਤਾਂ ਲਈ ਜਿਸ ਤਰ੍ਹਾਂ ਪੀਣ ਵਾਲਾ ਪਾਣੀ, ਸੀਵਰੇਜ ਆਦਿ ਤੇ ,

ਉਸ ਦੇ ਵਾਸਤੇ ਖਰਚ ਕੀਤਾ ਜਾਣਾ ਹੈ । ਇਸ ਵਾਸਤੇ ਈ– ਟੈਂਡਰਜ਼ ਹੁਣ ਲੱਗ ਜਾਣਗੇ ਤੇ ਬਾਕੀ ਤੁਸੀਂ ਵੀ ਉਥੇ ਹੋ। ਜੇਕਰ ਤੁਸੀਂ ਪਹਿਲਾਂ ਹੀ ਦੱਸ ਦਿੰਦੇ ਤਾਂ ਇਸ ਨੂੰ ਪਹਿਲਾਂ ਪਰਸਿਊ ਕਰ ਲੈਣਾ ਸੀ, ਕੰਮ ਹੋ ਜਾਣਾ ਸੀ, ਕੋਈ ਗੱਲ ਨਹੀਂ ਹੈ।

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਮੈਂ ਤਾਂ ਵਾਰ ਵਾਰ ਇਹ ਮਾਮਲਾ ਸਦਨ ਵਿੱਚ ਉਠਾਉਂਦਾ ਹਾਂ। ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਪੈਸੇ ਲੱਗਣੇ ਚਾਹੀਦੇ ਹਨ ਤੇ ਉਨ੍ਹਾਂ ਨੇ ਉਥੇ ਤਿੰਨ ਮਹੀਨੇ ਦਾ ਟਾਈਮ ਉਸ ਵੇਲੇ ਆਪਣੇ ਅਫਸਰਾਂ ਨੂੰ ਦਿੱਤਾ ਸੀ ਅਤੇ ਉਥੇ ਅੱਜ ਤੋਂ ਦੋ ਸਾਲ ਪਹਿਲਾਂ ਪ੍ਰਿੰਸੀਪਲ ਸਕੱਤਰ, ਸਥਾਨਕ ਸਰਕਾਰ ਗਏ ਸੀ ਪਰ ਅਫਸੋਸ ਇਸ ਗੱਲ ਦਾ ਹੈ ਕਿ ਪੈਸੇ ਅਵੇਲੇਬਲ ਹੋਣ ਦੇ ਬਾਵਜੂਦ ਵੀ ਇਹ ਪੈਸੇ ਬਟਾਲੇ ਵਿਚ ਨਹੀਂ ਲੱਗ ਰਹੇ ਹਨ ਅਤੇ ਸਾਡੀਆਂ ਸਾਰੀਆਂ ਸਲੱਮਜ਼ ਬਦਤਰ ਹੋ ਰਹੀਆਂ ਹਨ। ਕੀ ਮੰਤਰੀ ਜੀ ਦੱਸਣਗੇ ਤੇ ਇਸ ਹਾਊਸ ਦੇ ਵਿੱਚ ਇਸ ਗੱਲ ਨੂੰ ਇਨਸ਼ੋਅਰ ਕਰਨਗੇ ਕਿ ਕਿੰਨੇ ਦਿਨਾਂ ਦੇ ਵਿੱਚ ਇਹ ਕੰਮ ਹੋ ਜਾਵੇਗਾ ਔਰ ਬਟਾਲੇ ਦੀਆਂ ਜਿਹੜੀਆਂ ਬਸਤੀਆਂ ਹਨ, ਬਟਾਲੇ ਦੇ ਜਿਹੜੇ ਸਲੱਮਜ਼ ਹਨ, ਉਨ੍ਹਾਂ ਦਾ ਸੁਧਾਰ ਹੋ ਜਾਵੇਗਾ? 1165 ਲੱਖ ਰੁਪਿਆ ਕਦੋਂ ਤੱਕ ਖਰਚ ਹੋ ਜਾਵੇਗਾ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜੈਨੂਅਨ ਗੱਲ ਹੈ, ਇਸ ਵਿਚ ਕੋਈ ਅਜਿਹੀ ਗੱਲ ਨਹੀਂ ਹੈ। ਜੇਕਰ ਕਿਤੇ ਕੁਤਾਹੀ ਵੀ ਹੋਈ ਹੈ ਤਾਂ ਉਸ ਦੀ ਵੀ ਇਨਕੁਆਰੀ ਕਰਾਂਗੇ, ਕੋਈ ਅਜਿਹੀ ਗੱਲ ਨਹੀਂ ਹੈ ਕਿਉਂਕਿ ਇਹ ਲੋਕਾਂ ਦਾ ਕੰਮ ਹੈ। ਮਤਾ ਪਾਸ ਹੋਣ ਤੋਂ ਬਾਅਦ ਇਲੈਕਸ਼ਨ ਆ ਗਏ ਤਾਂ ਇਹ ਪ੍ਰਾਸੈੱਸ ਥੋੜ੍ਹੇ ਦਿਨਾਂ ਵਾਸਤੇ ਰੁਕ ਗਿਆ ਹੈ ਵਰਨਾ ਹੁਣ ਤੱਕ ਟੈਂਡਰ ਲੱਗ ਜਾਣੇ ਸਨ। ਮੈਂ ਤੁਹਾਨੂੰ ਐਸ਼ੋਰੈਂਸ ਦਿੰਦਾ ਹਾਂ ਕਿ ਤੁਸੀਂ ਪਰਸਿਉ ਰੱਖਿਓ, ਮੈਂ ਆਪ ਇਸ ਵਿੱਚ ਇਨਵਾਲਵ ਹੋਵਾਂਗਾ ਅਤੇ ਅਸੀਂ ਇਸ ਕੰਮ ਨੂੰ ਜਲਦੀ ਹੀ ਕਰਵਾਵਾਂਗੇ।

**ਮਾਨਯੋਗ ਸਪੀਕਰ :** ਧੰਨਵਾਦ। ਅਗਲਾ ਸਵਾਲ ਸਰਦਾਰ ਲਾਲ ਸਿੰਘ ਜੀ।

**ਸ਼੍ਰੀ ਅਸ਼ਵਨੀ ਸੇਖੜੀ :** ਇਸ ਨੂੰ ਟਾਈਮ ਬਾਊਂਡ ਕਰੋ।

**ਮੰਤਰੀ :** ਟੈਂਡਰ ਤਾਂ ਹੁਣੇ ਹੀ ਲੱਗ ਜਾਣਗੇ। ਤੁਸੀਂ ਆ ਜਾਇਓ, ਆਪਾਂ ਸਾਰਿਆਂ ਦਾ ਕੰਮ ਹੈ, ਤੁਹਾਡਾ ਵੀ ਹੈ, ਸਾਡਾ ਵੀ ਹੈ। ਤੁਸੀਂ ਵੀ ਨੁਮਾਇੰਦੇ ਹੋ ਅਤੇ ਅਸੀਂ ਵੀ ਨੁਮਾਇੰਦੇ ਹਾਂ। ਟੈਂਡਰ ਹੁਣੇ ਹੀ ਲੱਗ ਜਾਣਗੇ।

**ਮਾਨਯੋਗ ਸਪੀਕਰ :** ਜੋਸ਼ੀ ਜੀ, ਪਲੀਜ਼।

**ਮੰਤਰੀ :** ਸਪੀਕਰ ਸਾਹਿਬ, ਇਹ ਨੁਮਾਇੰਦੇ ਹਨ, ਤੁਸੀਂ ਟੈਂਡਰ ਲਗਵਾ ਸਕਦੇ ਹੋ।

**ਸ਼੍ਰੀ ਅਸ਼ਵਨੀ ਸੇਖੜੀ :** ਇਹ ਮੇਰਾ ਕੰਮ ਹੈ ਜਾਂ ਮੰਤਰੀ ਜੀ ਦਾ ਕੰਮ ਹੈ।

**ਮੰਤਰੀ :** ਮੈਂ ਤੁਹਾਡੇ ਨਾਲ ਬਿਲਕੁਲ ਸਹਿਮਤ ਹਾਂ ਅਤੇ ਇਮੀਜੀਏਟਲੀ ਟੈਂਡਰ ਲਗਵਾਏ ਜਾਣਗੇ।

**ਸ਼੍ਰੀ ਅਸ਼ਵਨੀ ਸੇਖੜੀ :** ਇਸ ਦੀ ਤਰੀਕ ਤਾਂ ਦੱਸੋ?

**ਮੰਤਰੀ :** ਮੈਂ ਹੁਣ ਇਸ ਦੀ ਡੇਟ ਤੁਹਾਨੂੰ ਕਿਹੜੀ ਦੱਸਾਂ।

**ਮਾਨਯੋਗ ਸਪੀਕਰ :** ਜੋਸ਼ੀ ਸਾਹਿਬ, ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ...

**ਮੰਤਰੀ :** ਡੇਟ ਤੁਸੀਂ ਤੈਅ ਕਰ ਲਓ। ਮਾਨਯੋਗ ਸਪੀਕਰ ਸਾਹਿਬ, ਇਹ ਡੇਟ ਤੈਅ ਕਰ ਲੈਣ, ਉਸੇ ਦਿਨ ਟੈਂਡਰ ਲਗਵਾ ਦੇਵਾਂਗੇ ........

(**ਇੱਕ ਅਵਾਜ਼ :** ਤੁਹਾਡੇ ਬਟਾਲੇ ਪਹੁੰਚਣ ਤੋਂ ਪਹਿਲਾਂ ਲਗਵਾ ਦੇਣਗੇ।)

———

## RULING BY THE HON'BLE SPEAKER

**Mr. Speaker :** Joshi ji, please sit down. ਸੇਖੜੀ ਸਾਹਿਬ, ਬੈਠ ਜਾਓ। ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ। ਇੱਕ ਮਿੰਟ ਜੀ, ਪਲੀਜ਼ । ਇਸ ਤੋਂ ਪਹਿਲਾਂ ਮੈਂ ਅਗਲੀ ਕਾਰਵਾਈ ਅਰੰਭ ਕਰਾਂ। ਮੈਂ ਸਮਝਦਾ ਹਾਂ ਕਿ ਤਕਰੀਬਨ ਤਿੰਨ ਸਾਲ ਦੇ ਕਰੀਬ ਸਮਾਂ ਹੋਣ ਲੱਗਾ ਹੈ ਅਤੇ ਸਾਰੇ ਆਨਰੇਬਲ ਮੈਂਬਰਜ਼, ਚਾਹੇ ਰੂਲਿੰਗ ਪਾਰਟੀ ਵੱਲੋਂ ਹਨ ਜਾਂ ਆਪੋਜ਼ੀਸ਼ਨ ਪਾਰਟੀ ਵੱਲੋਂ ਹਨ, ਸਾਰਿਆਂ ਨੂੰ ਕੰਮ ਕਰਨ ਦੇ ਤਰੀਕੇ ਦਾ ਕਾਫ਼ੀ ਪਤਾ ਲੱਗ ਗਿਆ ਹੈ। ਇਹ ਹਾਊਸ ਇੱਕ ਬੜਾ ਪਵਿੱਤਰ ਹਾਊਸ ਹੈ। ਇਸ ਹਾਊਸ ਦੀ ਮਰਿਆਦਾ ਨੂੰ ਕਾਇਮ ਰੱਖਣਾ ਜਿੱਥੇ ਰੂਲਿੰਗ ਪਾਰਟੀ ਦਾ ਫਰਜ਼ ਹੈ, ਉਥੇ ਆਪੋਜ਼ੀਸ਼ਨ ਦਾ ਵੀ ਧਰਮ ਹੈ। ਉਨ੍ਹਾਂ

ਵਿਚੋਂ ਇੱਕ ਮਰਿਆਦਾ ਇਹ ਵੀ ਹੈ ਕਿ ਜਦੋਂ ਵੀ ਐਡਰੈੱਸ ਕਰਨਾ ਹੈ with permission of the Chair ਕਰਨਾ ਹੈ। ਇਹ ਨਹੀਂ ਕਿ ਤੁਸੀਂ ਆਪ ਹੀ ਕਰਾਸਿੰਗ ਕਰੋ ਅਤੇ ਗੱਲ ਕਰਨ ਲੱਗਿਆਂ ਲੜਾਈ ਸ਼ੁਰੂ ਕਰ ਦਿਉ। ਦੂਸਰੀ ਗੱਲ ਮੈਂ ਇਹ ਕਹਾਂਗਾ ਕਿ ਜਦੋਂ ਵੀ ਕਦੇ ਅਜਿਹੇ ਹਾਲਾਤ ਪੈਦਾ ਹੁੰਦੇ ਹਨ, ਇਹ ਚੇਅਰ ਦੀ ਰਿਸਪੈਕਟ ਵਜੋਂ ਹੈ, ਪਾਰਲੀਮੈਂਟ ਵਿੱਚ ਵੀ ਹੈ ਅਤੇ ਹੋਰ ਵੀ ਸਾਰੀਆਂ ਥਾਵਾਂ ਤੇ ਹੈ, ਜਦੋਂ ਸਪੀਕਰ ਖੜ੍ਹਾ ਹੁੰਦਾ ਹੈ, ਉਦੋਂ ਸਾਰਿਆਂ ਦੀ ਡਿਊਟੀ ਤੇ ਫਰਜ਼ ਬਣਦਾ ਹੈ ਕਿ ਸਾਰਿਆਂ ਨੇ ਆਪੋ-ਆਪਣੀਆਂ ਸੀਟਾਂ ਤੇ ਜਾ ਕੇ ਬੈਠ ਜਾਣਾ ਹੈ। ਇਹ ਨਹੀਂ ਕਿ ਸਪੀਕਰ ਨਾਲ ਹੀ ਤੂੰ-ਤੂੰ, ਮੈਂ-ਮੈਂ ਜਾਂ ਆਪਸ ਵਿੱਚ ਹੀ ਤੂੰ-ਤੂੰ, ਮੈਂ-ਮੈਂ ਕਰਨ ਲੱਗ ਜਾਓ। ਜਦੋਂ ਗੱਲ ਕਰਨੀ ਹੈ ਤਾਂ ਚੇਅਰ ਦੀ ਪਰਮਿਸ਼ਨ ਲੈਣੀ ਹੈ, ਚੇਅਰ ਦੀ ਨਜ਼ਰ ਵੇਖਣੀ ਹੈ ਅਤੇ ਪਰਮਿਸ਼ਨ ਲੈਣ ਤੇ ਚੇਅਰ ਨੂੰ ਹੀ ਐਡਰੈੱਸ ਕਰਨਾ ਹੈ। ਇਹ ਨਹੀਂ ਕਿ ਆਪਸ ਵਿੱਚ ਹੀ ਤੁਸੀਂ ਬੋਲਣਾ ਅਤੇ ਜਵਾਬ ਦੇਣਾ ਸ਼ੁਰੂ ਕਰ ਦਿਉ। ਮੈਂ ਆਸ ਕਰਦਾ ਹਾਂ ਕਿ ਭਵਿੱਖ ਵਿਚ ਮੈਨੂੰ ਇਹੋ ਜਿਹਾ ਮੌਕਾ ਨਹੀਂ ਮਿਲੇਗਾ ਕਿ ਦੁਬਾਰਾ ਇਹ ਗੱਲ ਕਹਿਣੀ ਜਾਂ ਯਾਦ ਕਰਾਉਣੀ ਪਵੇ। ਅਗਲਾ ਸਵਾਲ, ਸਰਦਾਰ ਲਾਲ ਸਿੰਘ ਜੀ।

―――――

## STARRED QUESTIONS AND ANSWERS
## *(Resumption)*

### ਸਰਕਾਰੀ ਸਹਾਇਤਾ ਪ੍ਰਾਪਤ ਕਾਲਜਾਂ ਦੇ ਅਮਲੇ ਦੀਆਂ ਤਨਖਾਹਾਂ ਦੀ ਅਦਾਇਗੀ

***1488. ਸਰਦਾਰ ਲਾਲ ਸਿੰਘ :** ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਸਰਕਾਰੀ ਸਹਾਇਤਾ ਪ੍ਰਾਪਤ ਕਾਲਜਾਂ ਦੇ ਅਮਲੇ ਦੀਆਂ ਤਨਖਾਹਾਂ ਦੀ ਕੁੱਲ ਕਿੰਨੀ ਰਕਮ ਕਦੋਂ ਤੋਂ ਅਦਾਇਗੀ ਕਰਨ ਲਈ ਪੈਂਡਿੰਗ ਪਈ ਹੈ ਅਤੇ ਇਨ੍ਹਾਂ ਤਨਖਾਹਾਂ ਦਾ ਭੁਗਤਾਨ ਕਦੋਂ ਤੱਕ ਕਰ ਦਿੱਤਾ ਜਾਵੇਗਾ?

**(ਡਾਕਟਰ ਦਲਜੀਤ ਸਿੰਘ ਚੀਮਾ) :** ਰਾਜ ਦੇ 136 ਸਰਕਾਰੀ ਸਹਾਇਤਾ ਪ੍ਰਾਪਤ ਕਾਲਜਾਂ ਦੇ ਅਮਲੇ ਦੀਆਂ ਤਨਖਾਹਾਂ ਵਜੋਂ ਵਿੱਤੀ ਸਾਲ 2014-15 ਦੀ ਪਹਿਲੀ ਤਿਮਾਹੀ 31.5.2014 ਤੱਕ 247.84 ਕਰੋੜ ਰੁਪਏ ਦੀ ਰਾਸ਼ੀ ਮਿਤੀ 1.6.2013 ਤੋਂ ਅਦਾ ਕਰਨ ਲਈ ਪੈਂਡਿੰਗ ਪਈ ਹੈ। ਇਹ ਰਾਸ਼ੀ ਵਿੱਤ ਵਿਭਾਗ ਤੋਂ ਫੰਡ ਜਾਰੀ ਹੋਣ ਉਪਰੰਤ ਜਾਰੀ ਕਰ ਦਿੱਤੀ ਜਾਵੇਗੀ।

**ਸਰਦਾਰ ਲਾਲ ਸਿੰਘ :** ਸਪਲੀਮੈਂਟਰੀ ਸਪੀਕਰ ਸਾਹਿਬ। ਮੇਰੀ ਵਜ਼ੀਰ ਸਾਹਿਬ ਨੂੰ ਸਪਲੀਮੈਂਟਰੀ ਹੈ ਕਿ ਇਨ੍ਹਾਂ ਦੇ ਜਵਾਬ ਅਨੁਸਾਰ 247.84 ਕਰੋੜ ਰੁਪਿਆ ਪਿਛਲੇ ਸਾਢੇ ਚਾਰ ਮਹੀਨੇ ਤੋਂ ਪੈਂਡਿੰਗ ਹੈ, ਉਨ੍ਹਾਂ ਨੂੰ ਤਨਖਾਹਾਂ ਨਹੀਂ ਮਿਲੀਆਂ। ਇਨ੍ਹਾਂ ਨੇ ਜਵਾਬ ਵਿੱਚ ਕਿਹਾ ਹੈ ਕਿ ਪੈਸੇ ਵਿੱਤ ਵਿਭਾਗ ਤੋਂ ਆਉਣਗੇ, ਫਿਰ ਦੇਵਾਂਗੇ। ਇਹ ਤਾਂ ਕੋਈ ਜਵਾਬ ਨਹੀਂ ਹੈ। ਇਹ ਇਸ ਨੂੰ ਟਾਈਮ-ਬਾਊਂਡ ਕਰਨ ਅਤੇ ਡੇਟ ਦੱਸਣ ਕਿ ਕਦੋਂ ਤੱਕ ਲੋਕਾਂ ਨੂੰ ਪੈਸੇ ਪਹੁੰਚ ਜਾਣਗੇ ਕਿਉਂਕਿ ਉਨ੍ਹਾਂ ਨੇ ਵੀ ਆਪਣੇ ਬੱਚੇ ਪਾਲਣੇ ਹਨ। ਸਾਢੇ ਚਾਰ ਮਹੀਨੇ ਤੋਂ ਪੈਸੇ ਰੁਕੇ ਹੋਏ ਹਨ। ਇਹ ਹੁਣ ਤੱਕ ਕਿਉਂ ਨਹੀਂ ਗਏ? ਇਸ ਦਾ ਕਾਰਨ ਕੀ ਹੈ ਅਤੇ ਇਹ ਕਦੋਂ ਤੱਕ ਚਲੇ ਜਾਣਗੇ? ਕੀ ਮੰਤਰੀ ਜੀ ਇਸ ਨੂੰ ਟਾਈਮ ਬਾਊਂਡ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਬਜਟ ਤੋਂ ਬਾਅਦ ਸਾਡੇ ਕੋਲ ਪੈਸੇ ਆ ਜਾਣਗੇ ਅਤੇ ਫਿਰ ਇਹ ਦੇ ਦੇਵਾਂਗੇ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਇਹ ਤਾਂ ਕੋਈ ਜਵਾਬ ਨਹੀਂ ਹੈ।

**ਮਾਨਯੋਗ ਸਪੀਕਰ :** ਵਿੱਤ ਵਿਭਾਗ ਤੋਂ ਮਿਲਣਗੇ, ਤਦ ਹੀ ਦੇਣਗੇ।

**ਸਰਦਾਰ ਲਾਲ ਸਿੰਘ :** ਵਿੱਤ ਵਿਭਾਗ ਤਾਂ ਤੁਹਾਡੇ ਹੀ ਅੰਡਰ ਹੈ, ਇਹ ਉਨ੍ਹਾਂ ਨੂੰ ਪੁੱਛ ਲੈਣ। ਇਸ ਦਾ ਜਵਾਬ ਕੌਣ ਦੇਵੇਗਾ।

**ਮਾਨਯੋਗ ਸਪੀਕਰ :** ਵਿੱਤ ਵਿਭਾਗ ਵੱਲੋਂ ਪੈਸੇ ਜਾਣਗੇ ਤਾਂ ਹੀ ਅੱਗੇ ਦੇਣਗੇ।

**ਸਰਦਾਰ ਲਾਲ ਸਿੰਘ :** ਵਿੱਤ ਵਿਭਾਗ ਤੋਂ ਤਾਂ ਪੈਸੇ ਜਾਣੇ ਨਹੀਂ ਹਨ।

**ਮਾਨਯੋਗ ਸਪੀਕਰ :** ਨਹੀਂ, ਜਾਣਗੇ ਜੀ। ਚੰਨੀ ਸਾਹਿਬ, ਤੁਸੀਂ ਸਪਲੀਮੈਂਟਰੀ ਕਰੋ ਤਾਂ ਕਿ ਤੁਹਾਡੇ ਮਨ ਵਿੱਚ ਕੋਈ ਗਿਲਾ ਨਾ ਰਹੇ। (ਹਾਸਾ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਤੁਹਾਡੀ ਮਿਹਰਬਾਨੀ। ਮੈਂ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਪ੍ਰਾਈਵੇਟ ਏਡਿਡ ਸਕੂਲ ਹਨ, ਇਨ੍ਹਾਂ ਨੇ ਪੰਜਾਬ ਦੀ ਬੜੀ ਭਾਰੀ ਸੇਵਾ ਕੀਤੀ ਹੈ, ਮੈਂ ਵੀ ਅਜਿਹੇ ਸਕੂਲ ਵਿੱਚ ਹੀ ਪੜ੍ਹਿਆ ਹਾਂ ਲੇਕਿਨ ਪਿਛਲੇ ਕੁਝ ਸਾਲਾਂ ਤੋਂ ਜਿਹੜਾ ਕੋਈ ਰਿਟਾਇਰ ਹੁੰਦਾ ਹੈ ਉਸ ਦੀ ਸੈਲਰੀ ਵੀ ਮਰ ਜਾਂਦੀ ਹੈ ਅਤੇ ਪੋਸਟ ਵੀ ਮਰ ਜਾਂਦੀ ਹੈ। 5,000 ਪੋਸਟਾਂ ਇਨ੍ਹਾਂ ਸਕੂਲਾਂ ਵਿੱਚ ਖਾਲੀ ਹਨ।

ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਸਕੂਲਾਂ ਦੀ ਤਾਂ ਰੀਵਾਈਵਲ ਹੀ ਖਤਮ ਹੋ ਜਾਣੀ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਸਕੂਲਾਂ ਦੀਆਂ ਜਿਹੜੀਆਂ ਪੋਸਟਾਂ ਖਤਮ ਹੋ ਗਈਆਂ ਹਨ, ਇਨ੍ਹਾਂ ਨੂੰ ਦੁਬਾਰਾ ਤੋਂ ਕਦੋਂ ਤੱਕ ਭਰਨਗੇ?

**ਮਾਨਯੋਗ ਸਪੀਕਰ :** ਇਹ ਇਸ ਪ੍ਰਸ਼ਨ ਦੇ ਨਾਲ ਸਬੰਧਤ ਨਹੀਂ ਹੈ ਜੀ।

―――――

## ਨਹਿਰ ਦੇ ਪੁਲ ਦੀ ਉਸਾਰੀ/ਮੁਰੰਮਤ ਕਰਨਾ

***1397. ਸਰਦਾਰ ਗੁਰਚਰਨ ਸਿੰਘ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਲਾਕ ਸੁਧਾਰ ਵਿੱਚ ਪਿੰਡ ਤੁਗਲ ਵਿਖੇ ਢਹਿ ਚੁੱਕੇ ਨਹਿਰ ਦੇ ਪੁਲ ਦੀ ਮੁਰੰਮਤ ਜਾਂ ਨਵੇਂ ਸਿਰੇ ਤੋਂ ਇਸ ਦੀ ਉਸਾਰੀ ਕਰਨ ਲਈ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਬਲਾਕ ਸੁਧਾਰ ਵਿੱਚ ਪਿੰਡ ਤੁਗਲ ਵਿਖੇ ਇਹ ਪੁਲ ਅਬੋਹਰ ਬਰਾਂਚ ਦੀ ਬੁਰਜੀ 122000 ਤੇ ਮੌਜੂਦ ਹੈ। ਇਸ ਪੁਲ ਦੀ ਮੁੜ ਉਸਾਰੀ ਪੰਜਾਬ ਰਾਜ ਮੰਡੀ ਬੋਰਡ ਵੱਲੋਂ ਕੀਤੇ ਜਾਣ ਦੀ ਤਜਵੀਜ਼ ਹੈ।

**ਸਰਦਾਰ ਗੁਰਚਰਨ ਸਿੰਘ :** ਸਪੀਕਰ ਸਾਹਿਬ, ਤੁਗਲ ਪਿੰਡ ਦੀ ਅਬਾਦੀ 2500-3000 ਦੇ ਵਿੱਚ ਹੈ। ਪੁਲ ਤੋਂ ਪਾਰਲੇ ਪਾਸੇ ਸਰਕਾਰੀ ਪ੍ਰਾਇਮਰੀ ਸਕੂਲ ਹੈ, ਸ਼ਮਸ਼ਾਨਘਾਟ ਵੀ ਦੂਸਰੇ ਪਾਸੇ ਹੈ। ਮੈਂ ਪਿਛਲੀ ਵਾਰੀ ਵੀ ਇਸ ਬਾਰੇ ਗੱਲ ਕੀਤੀ ਸੀ। ਮੈਂ ਹੁਣ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਪੁਲ ਦੀ ਕਦੋਂ ਤੱਕ ਉਸਾਰੀ ਹੋ ਜਾਵੇਗੀ? ਜਦੋਂ ਮੁੱਖ ਮੰਤਰੀ ਸਾਹਿਬ ਨੇ ਮਿਤੀ 4.5.2011 ਨੂੰ ਜਗਰਾਉਂ ਦੇ ਵਿੱਚ ਸੰਗਤ ਦਰਸ਼ਨ ਕੀਤਾ ਸੀ, ਉਨ੍ਹਾਂ ਨੇ ਪੁਲ ਦੀ ਮਨਜ਼ੂਰੀ ਵੀ ਦੇ ਦਿੱਤੀ ਸੀ। ਚੀਫ਼ ਇੰਜੀਨੀਅਰ, ਪੀ.ਡਬਲਿਊ.ਡੀ. ਨੂੰ ਉਨ੍ਹਾਂ ਨੇ ਲਿਖਤੀ ਵੀ ਭੇਜਿਆ ਸੀ ਪਰ ਸਾਲ 2011 ਤੋਂ ਬਾਅਦ ਹਾਲੇ ਤੱਕ ਇਹ ਬਣਿਆ ਨਹੀਂ ਹੈ। ਜਦੋਂ ਕੋਈ ਡੈੱਥ ਹੁੰਦੀ ਹੈ ਤਾਂ ਉਥੇ ਲੋਕਾਂ ਨੂੰ ਬਹੁਤ ਤਕਲੀਫ ਹੁੰਦੀ ਹੈ, ਉਥੇ ਪ੍ਰਾਇਮਰੀ ਸਕੂਲ ਦੇ ਬੱਚਿਆਂ ਨੂੰ ਵੀ ਸਕੂਲ ਵਿੱਚ ਚਾਰ ਕਿਲੋਮੀਟਰ ਦੀ ਦੂਰੀ ਤੋਂ ਦੂਸਰੇ ਪਾਸਿਉਂ ਜਾਣਾ ਪੈਂਦਾ ਹੈ। ਲੋਕਾਂ ਦੀ ਤਕਲੀਫ ਨੂੰ ਦੇਖਦੇ ਹੋਏ ਇਸ ਪੁਲ ਨੂੰ ਜਲਦੀ ਤੋਂ ਜਲਦੀ ਬਣਾਇਆ ਜਾਣਾ ਚਾਹੀਦਾ ਹੈ ਜੀ। ਇਹ ਪੁਲ ਕਦੋਂ ਤੱਕ ਬਣ ਜਾਵੇਗਾ ਜੀ?

**ਮੰਤਰੀ :** ਸਪੀਕਰ ਸਾਹਿਬ, ਇਸ ਸਬੰਧ ਵਿੱਚ ਡਿਪਟੀ ਕਮਿਸ਼ਨਰ, ਲੁਧਿਆਣਾ ਵੱਲੋਂ ਪੱਤਰ ਨੰ: 1156, ਮਿਤੀ 3.3.2014 ਨਾਲ ਵਿੱਤ ਕਮਿਸ਼ਨਰ ਵਿਕਾਸ ਦੀਆਂ ਹਦਾਇਤਾਂ ਤੇ ਇਹ ਪੁਲ ਪੰਜਾਬ ਰਾਜ ਮੰਡੀ ਬੋਰਡ ਨੂੰ ਬਣਾਉਣ ਦੇ ਆਦੇਸ਼ ਦੇ ਦਿੱਤੇ ਗਏ ਹਨ। ਇਸ ਪੁਲ ਨੂੰ ਬਣਾਉਣ ਲਈ ਕਾਰਜਕਾਰੀ ਇੰਜੀਨੀਅਰ, ਮੰਡੀ ਬੋਰਡ, ਲੁਧਿਆਣਾ ਵੱਲੋਂ ਪੱਤਰ ਨੰ: 5902, ਮਿਤੀ 8.7.2014 ਨਾਲ ਸੂਚਿਤ ਕੀਤਾ ਹੈ ਕਿ ਇਸ ਪੁਲ ਦੀ ਡਰਾਇੰਗ ਤੇ ਡਿਜ਼ਾਈਨ ਤਿਆਰ ਹੋ ਚੁੱਕਾ ਹੈ ਅਤੇ ਐਸਟੀਮੇਟ ਤਿਆਰ ਕੀਤਾ ਜਾ ਰਿਹਾ ਹੈ।

———

## ਮੈਰਿਟ ਸੂਚੀ ਵਿੱਚ ਆਏ ਐਸ.ਸੀ. ਬੱਚਿਆਂ ਦੇ ਵੇਰਵੇ

***1535. ਸ਼੍ਰੀ ਤਰਲੋਚਨ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਿਤੀ 12.05.2014 ਨੂੰ ਜੋ 10+2 ਦਾ ਨਤੀਜਾ ਐਲਾਨਿਆ ਗਿਆ ਹੈ, ਉਸ ਵਿੱਚ ਲੁਧਿਆਣਾ ਜ਼ਿਲ੍ਹੇ ਵਿੱਚੋਂ ਜੋ 108 ਵਿਦਿਆਰਥੀ ਮੈਰਿਟ ਲਿਸਟ ਵਿਚ ਆਏ ਹਨ, ਉਨ੍ਹਾਂ ਵਿੱਚ ਕੁੱਲ ਕਿੰਨੇ ਬੱਚੇ ਐਸ.ਸੀ. ਕੈਟਾਗਰੀ ਨਾਲ ਸਬੰਧਤ ਸਨ ਅਤੇ ਉਨ੍ਹਾਂ ਵਿਦਿਆਰਥੀਆਂ ਦਾ ਸਕੂਲ-ਵਾਰ ਵੇਰਵਾ ਕੀ ਹੈ?

**ਡਾਕਟਰ ਦਲਜੀਤ ਸਿੰਘ ਚੀਮਾ :** ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਸਾਲ 2013-14 ਦੌਰਾਨ ਮਿਤੀ 11.05.2014 ਨੂੰ ਜੋ 10+2 (ਬਾਰਵੀਂ ਜਮਾਤ) ਦਾ ਨਤੀਜਾ ਐਲਾਨਿਆ ਗਿਆ ਹੈ, ਉਸ ਵਿੱਚ ਲੁਧਿਆਣਾ ਜ਼ਿਲ੍ਹੇ ਦੇ 108 ਵਿਦਿਆਰਥੀ ਮੈਰਿਟ ਲਿਸਟ ਵਿੱਚ ਆਏ ਹਨ। ਉਨ੍ਹਾਂ ਵਿੱਚ ਐਸ.ਸੀ. ਵਿਦਿਆਰਥੀਆਂ ਦੀ ਗਿਣਤੀ 05 ਹੈ। ਐਸ.ਸੀ. ਕੈਟਾਗਰੀ ਨਾਲ ਸਬੰਧਤ ਮੈਰਿਟ ਵਿੱਚ ਆਏ ਵਿਦਿਆਰਥੀਆਂ ਦੇ ਸਕੂਲ ਵਾਰ ਵੇਰਵੇ (ਅਨੁਲੱਗ-ੳ) ਅਨੁਸਾਰ ਨਾਲ ਨੱਥੀ ਹਨ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਦੇ ਵਿੱਚ ਇਸ ਵੇਲੇ ਤਰਾਹ-ਤਰਾਹ ਹੋਈ ਪਈ ਹੈ, ਜਿੰਨੇ ਵੀ ਐਸ.ਸੀ. ਬੱਚੇ ਹਨ, ਉਨ੍ਹਾਂ ਨੂੰ ਪ੍ਰਾਈਵੇਟ ਕਾਲਜਾਂ ਤੇ ਇੰਸਟੀਚਿਊਸ਼ਨਜ਼ ਦੇ ਵਿੱਚ ਇਸ ਵੇਲੇ ਐਡਮਿਸ਼ਨ ਨਹੀਂ ਮਿਲ ਰਹੀ। ਕਾਲਜਾਂ ਤੇ ਇੰਸਚਿਊਟਸ ਵਾਲੇ ਕਹਿੰਦੇ ਹਨ ਕਿ ਪਹਿਲਾਂ ਆਪਣੀ ਸਾਰੀ ਦੀ ਸਾਰੀ ਫੀਸ ਜਮ੍ਹਾਂ ਕਰਵਾਉ। ਦੂਸਰੇ ਪਾਸੇ ਸਰਕਾਰ ਇਹ ਐਲਾਨ ਕਰ ਰਹੀ ਹੈ ਕਿ ਜਿਹੜੀ ਫੀਸ ਹੈ, ਸਰਕਾਰੀ ਅਤੇ ਪ੍ਰਾਈਵੇਟ ਇੰਸਟੀਚਿਊਸ਼ਨਜ਼ ਨੂੰ ਅਸੀਂ ਪੇਅ ਕਰਨੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਬੱਚੇ ਮੈਰਿਟ ਲਿਸਟ ਵਿੱਚ ਆਏ ਹਨ, ਜਿਹੜੇ ਪ੍ਰਾਈਮ ਇੰਸਟੀਚਿਊਟ ਹਨ, ਉਹ ਬੱਚੇ ਉਨ੍ਹਾਂ ਦੇ ਵਿੱਚ ਪੜ੍ਹਨਾ ਚਾਹੁੰਦੇ ਹਨ। ਉਨ੍ਹਾਂ ਦੇ ਪੇਰੈਂਟਸ ਗਰੀਬ ਹੋਣ ਕਾਰਨ ਇਹ ਫੀਸ ਪਹਿਲਾਂ ਜਮ੍ਹਾਂ ਨਹੀਂ ਕਰਵਾ ਸਕਦੇ। ਕੀ ਸਰਕਾਰ ਤੇ ਮੰਤਰੀ ਸਾਹਿਬ ਇਹ ਇਨਸ਼ਿਓਰ ਕਰਨਗੇ ਕਿ ਉਨ੍ਹਾਂ ਬੱਚਿਆਂ ਨੂੰ ਉਨ੍ਹਾਂ ਇੰਸਟੀਚਿਊਸ਼ਨਾਂ ਵਿੱਚ ਐਡਮਿਸ਼ਨ ਦਿਵਾਉਣ ਵਾਸਤੇ ਆਪਣੇ ਕੋਲੋਂ ਉਨ੍ਹਾਂ ਦੀ ਫੀਸ ਪੇਅ ਕਰੇਗੀ।

**ਮੰਤਰੀ :** ਸਪੀਕਰ ਸਾਹਿਬ, ਮੈਂ ਸਾਰੇ ਹਾਊਸ ਨੂੰ ਇਹ ਜਾਣਕਾਰੀ ਦੇਣੀ ਚਾਹਾਂਗਾ ਕਿ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਦੇ ਉੱਦਮ ਨਾਲ ਪਹਿਲੀ ਵਾਰੀ ਪੰਜਾਬ ਵਿੱਚ ਮੈਰੀਟੋਰੀਅਸ ਬੱਚੇ ਜਿਨ੍ਹਾਂ ਦੇ ਸਰਕਾਰੀ ਸਕੂਲਾਂ ਵਿੱਚ 80% ਤੋਂ ਵੱਧ ਨੰਬਰ ਆਏ ਹਨ, ਉਨ੍ਹਾਂ ਵਾਸਤੇ 6 ਰੈਜੀਡੈਂਸ਼ੀਅਲ ਸਕੂਲ ਪੰਜਾਬ ਵਿੱਚ ਖੋਲ੍ਹੇ ਜਾ ਰਹੇ ਹਨ। ਇਨ੍ਹਾਂ ਸਕੂਲਾਂ ਵਿਚ 3000 ਦੇ ਕਰੀਬ ਬੱਚਿਆਂ ਨੂੰ ਐਜੂਕੇਸ਼ਨ, ਰਿਹਾਇਸ਼ ਤੇ ਖਾਣੇ ਦਾ ਪ੍ਰਬੰਧ ਮੁਫਤ ਕੀਤਾ ਜਾਵੇਗਾ। ਪਹਿਲੀ ਅਗਸਤ ਤੋਂ ਉਨ੍ਹਾਂ ਦੀਆਂ ਕਲਾਸਾਂ ਸ਼ੁਰੂ ਕੀਤੀਆਂ ਜਾ ਰਹੀਆਂ ਹਨ। ਮਾਨਯੋਗ ਮੈਂਬਰ ਇਹ ਜਾਣ ਕੇ ਖੁਸ਼ ਹੋਣਗੇ ਕਿ ਜਿਹੜੇ ਬੱਚੇ ਉਥੇ ਐਡਮਿਟ ਹੋ ਰਹੇ ਹਨ, ਉਨ੍ਹਾਂ ਵਿੱਚ ਨਾਨ-ਮੈਡੀਕਲ ਗਰੁੱਪ ਵਿੱਚ 853 ਬੱਚੇ ਜੇ ਜਨਰਲ ਕੈਟਾਗਰੀ ਦੇ ਹਨ ਤਾਂ ਉਥੇ 583 ਅਨੁਸੂਚਿਤ ਜਾਤੀ ਦੇ ਬੱਚਿਆਂ ਨੂੰ ਵੀ ਮੈਰਿਟ ਦੇ ਆਧਾਰ ਤੇ ਦਾਖਲਾ ਦਿੱਤਾ ਗਿਆ ਹੈ। ਇਸੇ ਤਰ੍ਹਾਂ ਮੈਡੀਕਲ ਸਟਰੀਮ ਵਿੱਚ 253 ਬੱਚੇ ਜਨਰਲ ਕੈਟਾਗਰੀ ਅਤੇ 153 ਅਨੁਸੂਚਿਤ ਜਾਤੀ ਦੇ ਬੱਚਿਆਂ ਨੂੰ ਦਾਖਲਾ ਦਿੱਤਾ ਗਿਆ ਹੈ। ਕਾਮਰਸ ਸਟਰੀਮ ਦੇ 230 ਬੱਚਿਆਂ ਨੂੰ ਦਾਖਲਾ ਦਿੱਤਾ ਗਿਆ ਹੈ ਅਤੇ ਉਨ੍ਹਾਂ ਵਿਚੋਂ 120 ਬੱਚੇ ਅਨੁਸੂਚਿਤ ਜਾਤੀ ਦੇ ਹਨ। ਇਸ ਕਰਕੇ ਇਹ ਇਕ ਬੜਾ ਹੀ ਇਤਿਹਾਸਕ ਕਦਮ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਦੇ ਉੱਦਮ ਸਦਕਾ ਲਿਆ ਗਿਆ ਹੈ।

**ਮਾਨਯੋਗ ਸਪੀਕਰ :** ਚੀਮਾ ਜੀ, ਉਨ੍ਹਾਂ ਦਾ ਸਵਾਲ ਤਾਂ ਇਹ ਸੀ ਕਿ ਫੀਸ ਪਹਿਲਾਂ ਲੈਣਗੇ ਜਾਂ ਬਾਅਦ ਵਿੱਚ?

**ਮੰਤਰੀ :** ਇਨ੍ਹਾਂ ਸਕੂਲਾਂ ਵਿਚ ਮੈਰੀਟੋਰੀਅਸ ਬੱਚਿਆਂ ਦਾ ......(ਵਿਘਨ...ਸ਼ੋਰ)

**ਮਾਨਯੋਗ ਸਪੀਕਰ :** (ਵਿਘਨ....ਸ਼ੋਰ) ਤੁਹਾਡੀ ਜਾਣਕਾਰੀ ਲਈ ਮੈਂ ਤੁਹਾਨੂੰ ਦੱਸਦਾ ਹਾਂ ਕਿ ਇਹ ਜਿਹੜੇ ਸਕੂਲਾਂ ਦਾ ਵੇਰਵਾ ਦਿੱਤਾ ਗਿਆ ਹੈ, ਇਹ ਤਕਰੀਬਨ ਸਾਰੇ ਲੁਧਿਆਣੇ ਦੇ ਹਨ ਔਰ ਮੈਂ ਇਨ੍ਹਾਂ ਸਾਰਿਆਂ ਨੂੰ ਜਾਣਦਾ ਹਾਂ। ਇਹ ਸਾਰੇ ਹੀ ਸ਼ਹਿਰੀ ਸਕੂਲ ਹਨ। ਇਨ੍ਹਾਂ ਵਿਚੋਂ ਇੱਕ ਵੀ ਸਕੂਲ ਪੇਂਡੂ ਏਰੀਏ ਵਿਚ ਨਹੀਂ ਹੈ। ਇਨ੍ਹਾਂ ਦਾ ਪ੍ਰਸ਼ਨ ਤਾਂ ਇਹ ਸੀ ਕਿ ਪੇਂਡੂ ਏਰੀਏ ਦੇ ਕਿੰਨੇ ਸਕੂਲ ਹਨ। ਤੁਹਾਨੂੰ ਮਹਿਕਮੇ ਵੱਲੋਂ ਇਹ ਜਵਾਬ ਦਿੱਤਾ ਗਿਆ ਹੈ ਕਿ ਇਹ ਸਾਰੇ ਸਕੂਲ ਪੇਂਡੂ ਹਨ ਪਰ ਅਸਲ ਵਿੱਚ ਇਹ ਸਾਰੇ ਹੀ ਸ਼ਹਿਰੀ ਹਨ। ਸੀਨੀਅਰ ਸੈਕੰਡਰੀ ਸਕੂਲ, ਸ਼ਾਸ਼ਤਰੀ ਨਗਰ, ਤੇਜਾ ਸਿੰਘ ਸਕੂਲ ਆਦਿ ਇਹ ਪੰਜੇ ਦੇ ਪੰਜੇ ਸਕੂਲ ਸ਼ਹਿਰੀ ਹਨ ਜਿਹੜੇ ਕਿ ਪੇਂਡੂ ਦਿਖਾਏ ਗਏ ਹਨ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦਾ ਪ੍ਰਸ਼ਨ ਇਹ ਸੀ ਕਿ ਜਿਹੜੇ ਬੱਚੇ ਮੈਰਿਟ ਵਿਚ ਆਏ ਹਨ। ਮੈਂ ਸਿਰਫ ਮੈਰਿਟ ਵਾਲਿਆਂ ਦੀ ਹੀ ਨਹੀਂ ਬਲਕਿ ਜਿਹੜੇ ਬੱਚੇ 80 ਫੀਸਦੀ ਤੋਂ ਉੱਪਰ ਵਾਲੇ ਹਨ, ਉਨ੍ਹਾਂ ਸਾਰਿਆਂ ਦੀ ਐਡਮਿਸ਼ਨ ਦੀ ਗੱਲ ਕੀਤੀ ਹੈ ਜਿਸ ਕਰਕੇ ਮੈਂਬਰ ਸਾਹਿਬ ਨੂੰ ਜ਼ਿਆਦਾ ਖੁਸ਼ ਹੋਣਾ ਚਾਹੀਦਾ ਹੈ। ਜਿੰਨੇ ਵੀ ਸਰਕਾਰੀ ਸਕੂਲਾਂ ਦੇ ਬੱਚਿਆਂ ਨੇ 80 ਫੀਸਦੀ ਤੋਂ ਉੱਪਰ ਨੰਬਰ ਹਾਸਲ ਕੀਤੇ ਹਨ, ਉਨ੍ਹਾਂ ਸਾਰਿਆਂ ਦੀ ਗੱਲ ਕੀਤੀ ਹੈ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** (ਵਿਘਨ...ਸ਼ੋਰ) ਨਹੀਂ ਚੀਮਾ ਜੀ, ਜਿਹੜੀ ਤੁਸੀਂ ਇਹ ਪੰਜ ਸਕੂਲਾਂ ਦੀ ਗੱਲ ਕੀਤੀ ਹੈ, ਇਹ ਸਾਰੇ ਸ਼ਹਿਰੀ ਹਨ ਨਾ ਕਿ ਪੇਂਡੂ। ਇਹ ਜਿਹੜਾ ਤੁਸੀਂ ਜਵਾਬ ਦਿੱਤਾ ਹੈ, ਜਿਸ ਵਿਚ ਤੁਸੀਂ 80 ਫੀਸਦੀ ਤੋਂ ਵੱਧ ਵਾਲੇ ਬੱਚਿਆਂ ਬਾਰੇ ਦੱਸ ਰਹੇ ਹੋ, ਇਹ ਸਾਰੇ ਹੀ ਸ਼ਹਿਰੀ ਹਨ। ਪੇਂਡੂ ਨਹੀਂ ਹਨ। (ਵਿਘਨ...ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ, ਡਾਕਟਰ ਰਾਜ ਕੁਮਾਰ ਵੇਰਕਾ, ਸ਼੍ਰੀ ਤਰਲੋਚਨ ਸਿੰਘ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਬਿਨਾਂ ਇਜਾਜ਼ਤ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ। ਇਸ ਸਮੇਂ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸ਼੍ਰੀ ਤਰਲੋਚਨ ਸਿੰਘ :** (ਵਿਘਨ...ਸ਼ੋਰ) ਸਪੀਕਰ ਸਾਹਿਬ, ਇਹ ਤਿਆਰੀ ਕਰਕੇ ਕੱਲ੍ਹ ਨੂੰ ਜਵਾਬ ਦੇ ਦੇਣ। ਇਹ ਤਾਂ ਜਵਾਬ ਹੀ ਗਲਤ ਦੇ ਰਹੇ ਹਨ। ਸ਼ਹਿਰ ਦੇ ਸਕੂਲਾਂ ਨੂੰ ਹੀ ਪਿੰਡਾਂ ਦੇ ਸਕੂਲ ਦੱਸ ਰਹੇ ਹਨ। ਇਹ ਸਦਨ ਨੂੰ ਮਿਸਲੀਡ ਕਰ ਰਹੇ ਹਨ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਚੀਮਾ ਸਾਹਿਬ, ਤੁਸੀਂ ਮਹਿਕਮੇ ਕੋਲੋਂ ਪਤਾ ਕਰ ਲੈਣਾ ਕਿ ਇਹ ਸਕੂਲ ਪੇਂਡੂ ਹਨ ਜਾਂ ਸ਼ਹਿਰੀ? ਹਾਂ ਜੀ, ਅਗਲਾ ਸਵਾਲ ਸਰਦਾਰ ਬਲਬੀਰ ਸਿੰਘ ਸਿੱਧੂ ਜੀ। (ਵਿਘਨ...ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ, ਡਾਕਟਰ ਰਾਜ ਕੁਮਾਰ ਵੇਰਕਾ, ਸ਼੍ਰੀ ਤਰਲੋਚਨ ਸਿੰਘ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਬਿਨਾਂ ਇਜਾਜ਼ਤ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ। ਸਦਨ ਵਿਚ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** (ਵਿਘਨ...ਸ਼ੋਰ) ਚੀਮਾ ਜੀ, ਮੈਂ ਤਾਂ ਕੇਵਲ ਇੰਨਾ ਹੀ ਕਹਿ ਰਿਹਾ ਹਾਂ ਕਿ ਤੁਹਾਡੇ ਜਵਾਬ ਵਿਚ ਜਿਨ੍ਹਾਂ ਸਕੂਲਾਂ ਨੂੰ ਪੇਂਡੂ ਦਿਖਾਇਆ ਗਿਆ ਹੈ, ਉਹ ਸਾਰੇ ਸਕੂਲ ਸ਼ਹਿਰੀ ਹਨ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਸਪੀਕਰ ਸਾਹਿਬ, ਮੈਂ ਦੱਸਦਾ ਹਾਂ। ਅਸਲ ਵਿਚ ਇਹ ਸਾਰੀ ਹੀ ਉਲਝਣ ਪੈ ਗਈ ਹੈ। ਇਹ ਉਹ ਸਕੂਲ ਹਨ, ਜਿਨ੍ਹਾਂ ਵਿਚ ਕੋਈ ਫੀਸ ਨਹੀਂ ਹੈ। (ਵਿਘਨ...ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ, ਡਾਕਟਰ ਰਾਜ ਕੁਮਾਰ ਵੇਰਕਾ, ਸ਼੍ਰੀ ਤਰਲੋਚਨ ਸਿੰਘ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਬਿਨਾਂ ਇਜਾਜ਼ਤ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ। ਸਦਨ ਵਿਚ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਮੇਰਾ ਕੇਵਲ ਇੰਨਾ ਕਹਿਣਾ ਹੈ ਕਿ ਇਹ ਸਾਰੇ ਸਕੂਲ ਸ਼ਹਿਰੀ ਹਨ ਨਾ ਕਿ ਪੇਂਡੂ। Please sit down, ਬੈਠ ਜਾਓ। (ਵਿਘਨ...ਸ਼ੋਰ)

**ਮੰਤਰੀ :** ਸਪੀਕਰ ਸਾਹਿਬ, ਪ੍ਰਸ਼ਨ ਪੇਂਡੂ ਤੇ ਸ਼ਹਿਰੀ ਦਾ ਨਹੀਂ ਪ੍ਰਸ਼ਨ ਮੈਰਿਟ ਵਾਲੇ ਬੱਚਿਆਂ ਦਾ ਹੈ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਹਾਂ ਜੀ, ਸਰਦਾਰ ਬਲਬੀਰ ਸਿੰਘ ਸਿੱਧੂ (ਵਿਘਨ...ਸ਼ੋਰ)

**ਡਾਕਟਰ ਰਾਜ ਕੁਮਾਰ ਵੇਰਕਾ :** ਸਪੀਕਰ ਸਾਹਿਬ, ਅਸੀਂ ਇਸ ਦੀ ਕਲੈਰੀਫਿਕੇਸ਼ਨ ਚਾਹੁੰਦੇ ਹਾਂ। ਇਹ ਦਲਿਤਾਂ ਦਾ ਮਾਮਲਾ ਹੈ। ਇਸ ਦਾ ਸਾਨੂੰ ਆਬਜੈਕਸ਼ਨ ਹੈ। ਸਪੀਕਰ ਸਾਹਿਬ, ਇਹ 5 ਲੱਖ ਦਲਿਤ ਬੱਚਿਆਂ ਨਾਲ ਸਬੰਧਿਤ ਹੈ ਜੋ ਅੱਜ ਕਾਲਜਾਂ ਤੋਂ ਬਾਹਰ ਹੋ ਗਏ ਹਨ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਸ ਤਰ੍ਹਾਂ ਪੰਜਾਬ ਸਰਕਾਰ ਦੇਸ਼ ਦੇ ਅੰਦਰ ਪਹਿਲੀ ਸਰਕਾਰ ਹੈ ਜਿਸ ਨੇ ਦਲਿਤਾਂ ਕੋਲੋਂ ਫੀਸਾਂ ਮੰਗਣੀਆਂ ਸ਼ੁਰੂ ਕੀਤੀਆਂ ਹਨ। ਦੇਸ਼ ਵਿੱਚ ਕਿਸੇ ਵੀ ਜਗ੍ਹਾ ਅਜਿਹਾ ਸਿਸਟਮ ਨਹੀਂ ਹੈ। ਇਹ ਕੇਸ ਹਾਈ ਕੋਰਟ ਤੱਕ ਗਿਆ ਹੈ ਲੇਕਿਨ ਹਾਈ ਕੋਰਟ ਤੋਂ ਬਾਅਦ ਸਰਕਾਰ ਨੂੰ ਸੁਪਰੀਮ ਕੋਰਟ ਵਿੱਚ ਜਾਣਾ ਚਾਹੀਦਾ ਸੀ ਪਰੰਤੂ ਪੰਜਾਬ ਸਰਕਾਰ ਨੇ ਆਰਡਰ ਕਰ ਦਿੱਤਾ ਕਿ ਇਨ੍ਹਾਂ ਤੋਂ ਫੀਸ ਲਈ ਜਾਵੇ। (ਵਿਘਨ).. (ਸ਼ੋਰ)

**Mr. Speaker :** Please now sit down. ਸਰਦਾਰ ਬਲਬੀਰ ਸਿੰਘ ਸਿੱਧੂ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਪ੍ਰਸ਼ਨ ਨੰਬਰ 1380 ਜੀ। (ਵਿਘਨ) (ਸ਼ੋਰ) ਸਰ, ਮੈਂ ਤਾਂ ਬੋਲੀ ਜਾਂਦਾ ਹਾਂ ਪਰ ਕੋਈ ਅੱਗੇ ਤਾਂ ਵਧਦਾ ਨਹੀਂ ਹੈ। (ਵਿਘਨ) (ਸ਼ੋਰ) ** ** **

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਰਕਾਰ ਵਿਰੋਧੀ **** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ।)

**Mr. Speaker :** Whatever is being spoken without my permission, not to be recorded.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਰਕਾਰ ਵਿਰੋਧੀ **** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ।)

---

**Not recorded as ordered by the Chair.

**ਮਾਨਯੋਗ ਸਪੀਕਰ :** ਸਰਦਾਰ ਬਲਬੀਰ ਸਿੰਘ ਸਿੱਧੂ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਰ, ਮੈਂ ਤਾਂ ਖੜ੍ਹਾ ਹਾਂ ਪਰ ਤੁਹਾਡੇ ਮੰਤਰੀ ਜੀ ਤਾਂ ਜਵਾਬ ਦੇਣ ਲਈ ਖੜ੍ਹੇ ਨਹੀਂ ਹੋ ਰਹੇ। (ਵਿਘਨ) ... (ਸ਼ੋਰ)...

**ਮਾਨਯੋਗ ਸਪੀਕਰ :** ਜੋ ਵੀ ਮੇਰੀ ਪਰਮਿਸ਼ਨ ਤੋਂ ਬਿਨਾਂ ਬੋਲਿਆ ਜਾਂਦਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ)... (ਸ਼ੋਰ)

———

## ਸੜਕ ਚੌੜੀ ਕਰਨ ਲਈ ਸਬੰਧਿਤ ਕਿਸਾਨਾਂ ਨੂੰ ਜ਼ਮੀਨ ਤੇ ਦਰੱਖਤਾਂ ਦਾ ਮੁਆਵਜ਼ਾ ਦੇਣਾ

*1380. **ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਲਾਂਡਰਾਂ ਵਿਖੇ ਸਰਕਾਰ ਵੱਲੋਂ ਚੌੜੀ ਕੀਤੀ ਜਾ ਰਹੀ ਸੜਕ ਲਈ ਸਬੰਧਿਤ ਕਿਸਾਨਾਂ ਨੂੰ ਜ਼ਮੀਨ ਅਤੇ ਦਰੱਖਤਾਂ ਦਾ ਮੁਆਵਜ਼ਾ ਦੇ ਦਿੱਤਾ ਗਿਆ ਹੈ ; ਜੇਕਰ ਦੇ ਦਿੱਤਾ ਗਿਆ ਹੈ ਤਾਂ ਉਸ ਦੇ ਰੇਟ ਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਲਾਂਡਰਾਂ ਵਿਖੇ ਸਰਕਾਰ ਵੱਲੋਂ ਚੌੜੀ ਕੀਤੀ ਜਾ ਰਹੀ ਸੜਕ ਲਈ ਕੋਈ ਜ਼ਮੀਨ ਅਧਿਗ੍ਰਹਿਣ ਨਹੀਂ ਕੀਤੀ ਜਾ ਰਹੀ। ਇਸ ਲਈ ਕਿਸਾਨਾਂ ਨੂੰ ਕੋਈ ਮੁਆਵਜ਼ਾ ਨਹੀਂ ਦਿੱਤਾ ਗਿਆ। ਇਸ ਥਾਂ ਉੱਤੇ ਖੜ੍ਹੇ ਦਰਖੱਤਾਂ ਦੀ ਕਟਾਈ ਜੰਗਲਾਤ ਵਿਭਾਗ ਵੱਲੋਂ ਕੀਤੀ ਗਈ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮਿਤੀ 20.12.13 ਨੂੰ ਇਸ ਸੜਕ ਨੂੰ ਚੌੜਾ ਕਰਨ ਵਾਸਤੇ ਮਾਰਕਿੰਗ ਕਰਵਾਈ ਗਈ ਸੀ ਔਰ ਕਿਸਾਨਾਂ ਨੇ ਇਸ ਗੱਲ ਦਾ ਵਿਰੋਧ ਕੀਤਾ। ਇਸ ਦਾ ਕਾਰਨ ਇਹ ਹੈ ਕਿ ਪਿੰਡ ਲਾਂਡਰਾਂ ਦੀ ਮੁਰੱਬੇਬੰਦੀ ਨਹੀਂ ਹੋਈ। ਉਸ ਰੋਡ ਦੀ ਚੌੜਾਈ 19 ਫੁੱਟ ਹੈ ਅਤੇ ਬਾਕੀ ਜਿਹੜੀ ਚੌੜੀ ਹੈ ਜਾਂ ਦਰਖੱਤ ਲੱਗੇ ਹਨ, ਉਹ ਸਾਰੇ ਕਿਸਾਨਾਂ ਦੀ ਜ਼ਮੀਨ ਵਿੱਚ ਲੱਗੇ ਹੋਏ ਸਨ। ਸਰਕਾਰ ਨੇ ਧੱਕਾ ਕਰਨਾ ਚਾਹਿਆ ਹੈ। ਲੋਕ ਚੱਪੜਚਿੜੀ ਵਿੱਚ ਸੀ.ਐਮ. ਸਾਹਿਬ ਨੂੰ ਵੀ ਮਿਲੇ ਸਨ। ਸੀ. ਐਮ. ਸਾਹਿਬ ਨੇ ਮੌਕੇ ਤੇ ਸਾਰੀ ਅਫ਼ਸਰਸ਼ਾਹੀ ਬੁਲਾਈ ਅਤੇ ਡੀ.ਸੀ. ਸਾਹਿਬ ਨੂੰ ਹਦਾਇਤਾਂ ਕੀਤੀਆਂ ਕਿ ਕਿਸਾਨਾਂ ਦੇ ਦਰੱਖਤ ਕਿਸਾਨਾਂ ਨੂੰ ਪੁੱਟਣ ਦਿੱਤੇ ਜਾਣ ਪਰ ਉਸ ਦਾ ਕੋਈ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਅਸਰ ਨਹੀਂ ਹੋਇਆ। ਇਸ ਤੋਂ ਬਾਅਦ ਕੀ ਹੋਇਆ ਕਿ ਇਨ੍ਹਾਂ ਨੇ ਧਾਰਾ 144 ਲਗਵਾ ਕੇ ਜਿੰਨੇ ਵੀ ਸਫੈਦੇ ਲੱਗੇ ਹੋਏ ਸਨ, ਉਹ ਪੁੱਟ ਦਿੱਤੇ। ਈਵਨ ਹਾਈਕੋਰਟ ਦੇ ਹੁਕਮਾਂ ਦੇ ਬਾਵਜੂਦ ਵੀ ਪੁਟਾਈ ਬੰਦ ਨਹੀਂ ਕੀਤੀ ਗਈ। ਅਸੀਂ ਚਾਹੁੰਦੇ ਹਾਂ ਕਿ ਸੜਕ ਚੌੜੀ ਹੋਵੇ....

**ਮਾਨਯੋਗ ਸਪੀਕਰ :** ਤੁਹਾਡਾ ਪ੍ਰਸ਼ਨ ਕੀ ਹੈ?

**ਸਰਦਾਰ ਬਲਬੀਰ ਸਿੰਘ ਸਿੱਧੂ :** ਮੇਰਾ ਪ੍ਰਸ਼ਨ ਇਹ ਹੈ ਕਿ ਸੜਕ ਚੌੜੀ ਹੋਵੇ, ਲੋਕਾਂ ਨੂੰ ਪਰਾਪਰ ਮੁਆਵਜ਼ਾ ਮਿਲੇ ਔਰ ਜੋ ਦਰੱਖਤ ਕਿਸਾਨਾਂ ਦੀ ਜ਼ਮੀਨ ਤੇ ਲੱਗੇ ਹੋਏ ਸਨ, ਉਨ੍ਹਾਂ ਦੀ ਕੀਮਤ ਕਿਸਾਨਾਂ ਨੂੰ ਮਿਲੇ ਨਾ ਕਿ ਸਰਕਾਰ ਦੇ ਖਜ਼ਾਨੇ ਵਿੱਚ ਜਾਵੇ। ਇਸ ਲਈ ਅੱਜ ਬੜਾ ਜ਼ਰੂਰੀ ਹੈ ਕਿ ਮੰਤਰੀ ਸਾਹਿਬ ਜਵਾਬ ਦੇਣ....

**ਮਾਨਯੋਗ ਸਪੀਕਰ :** ਮੈਂ ਤੁਹਾਡੀ ਸੁਜੈਸ਼ਨ ਮੰਨ ਲਈ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਇਹ ਮੁਆਵਜ਼ਾ ਕਦੋਂ ਤੱਕ ਕਿਸਾਨਾਂ ਨੂੰ ਦਿੱਤਾ ਜਾਵੇਗਾ?

**ਮੰਤਰੀ :** ਸਪੀਕਰ ਸਾਹਿਬ, ਐਮ.ਐਲ.ਏ. ਸਾਹਿਬ ਜਿਹੜੀ ਜ਼ਮੀਨ ਦੀ ਗੱਲ ਕਰਦੇ ਹਨ, ਇਹ ਅੱਜ ਤੋਂ ਕੋਈ 60 ਸਾਲ ਪਹਿਲਾਂ ਜ਼ਿਮੀਦਾਰਾਂ/ਮਾਲਕਾਂ ਨੇ ਡਿਸਟ੍ਰਿਕਟ ਬੋਰਡ, ਅੰਬਾਲਾ ਨੂੰ ਦਾਨ ਕਰ ਦਿੱਤੀ ਸੀ। ਉਸ ਤੋਂ ਬਾਅਦ 1966-67 ਵਿੱਚ ਇਹ ਜ਼ਮੀਨ ਅੰਬਾਲਾ ਡਿਸਟ੍ਰਿਕਟ ਬੋਰਡ ਨੇ ਰੋਪੜ ਜ਼ਿਲ੍ਹਾ ਪ੍ਰੀਸ਼ਦ ਨੂੰ ਦੇ ਦਿੱਤੀ ਸੀ। ਇਹ ਜ਼ਮੀਨ ਸਾਡੇ ਵਿਭਾਗ ਕੋਲ 31.1.1972 ਨੂੰ ਮਿਲੀ। ਮਾਲਕਾਂ ਨੇ ਕੋਰਟ ਵਿੱਚ ਕੇਸ ਵੀ ਕੀਤਾ ਸੀ, ਉਹ ਸਬ ਜੱਜ ਤੋਂ ਵੀ ਹਾਰ ਗਏ ਅਤੇ ਸੈਸ਼ਨ ਜੱਜ ਤੋਂ ਵੀ ਹਾਰ ਗਏ। ਹੁਣ ਇਹ ਕੇਸ ਹਾਈਕੋਰਟ ਵਿੱਚ ਪੈਂਡਿੰਗ ਹੈ।

**ਮਾਨਯੋਗ ਸਪੀਕਰ :** ਜਦੋਂ ਇਹ ਕੇਸ ਹੀ ਸਬ-ਜੂਡਿਸ ਹੈ...

**ਸਰਦਾਰ ਬਲਬੀਰ ਸਿੰਘ ਸਿੱਧੂ :** ਸਰ, ਮੇਰਾ ਰਾਈਟ ਬਣਦਾ ਹੈ, ਮੈਂ ਉਸ ਹਲਕੇ ਦਾ ਐਮ.ਐਲ.ਏ. ਹਾਂ.....

**ਮਾਨਯੋਗ ਸਪੀਕਰ :** ਮੈਂ ਤੁਹਾਨੂੰ ਦੂਜੀ ਸਪਲੀਮੈਂਟਰੀ ਲਈ ਪਹਿਲਾਂ ਹੀ ਅਲਾਓ ਕਰ ਦਿੱਤਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ

ਕਿ ਜਿਹੜਾ ਮੰਤਰੀ ਜੀ ਦਾ ਜਵਾਬ ਮੈਨੂੰ ਮਿਲਿਆ ਹੈ, ਉਸ ਵਿੱਚ 1966 ਦਾ ਜਾਂ 1972 ਦਾ ਕੋਈ ਵੀ ਵੇਰਵਾ ਨਹੀਂ ਦਿੱਤਾ ਗਿਆ। ਉਨ੍ਹਾਂ ਨੇ ਕੇਵਲ ਇਹੀ ਕਿਹਾ ਹੈ ਕਿ ਇਹ ਦਰੱਖਤ ਜੰਗਲਾਤ ਵਿਭਾਗ ਵੱਲੋਂ ਕੱਟੇ ਗਏ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਦੀ ਇਕ ਸਕੀਮ ਹੈ ਕਿ ਕੋਈ ਵੀ ਜ਼ਿਮੀਂਦਾਰ ਆਪਣੀ ਜ਼ਮੀਨ ਵਿਚ ਦਰੱਖਤ ਲਵਾਉਣਾ ਚਾਹੇ ਤਾਂ ਸਰਕਾਰ ਉਹ ਫਰੀ ਲਗਾ ਕੇ ਦਿੰਦੀ ਹੈ ਅਤੇ ਉਹ ਕਿਸਾਨ ਦੀ ਪ੍ਰਾਪਰਟੀ ਹੁੰਦੀ ਹੈ। ਸਰਕਾਰ ਨੇ ਇਥੇ ਕਿਸਾਨਾਂ ਨਾਲ ਬਹੁਤ ਵੱਡਾ ਧੱਕਾ ਕੀਤਾ ਹੈ। ਉਥੇ ਇਕ ਬਹੁਤ ਵੱਡਾ ਡਿਵੈਲਪਰ ਹੈ ਜਿਹੜਾ ਪਿੱਛੇ ਜਿਹੇ ਐਮ.ਪੀ. ਦਾ ਇਲੈਕਸ਼ਨ ਵੀ ਲੜਿਆ ਸੀ ਅਤੇ ਤੀਜੇ –ਚੌਥੇ ਨੰਬਰ ਤੇ ਆਇਆ ਸੀ, ਉਸ ਨੂੰ ਖੁਸ਼ ਕਰਨ ਵਾਸਤੇ ਇਹ ਸਾਰਾ ਡਰਾਮਾ ਕੀਤਾ ਗਿਆ ਹੈ। ਮੇਰੀ ਬੇਨਤੀ ਇਹ ਹੈ ਕਿ ਕਿਸਾਨਾਂ ਨੂੰ ਇਨਸਾਫ ਦਿਵਾਇਆ ਜਾਵੇ , ਉਨ੍ਹਾਂ ਨੂੰ ਮੁਆਵਜ਼ਾ ਦਿਵਾਇਆ ਜਾਵੇ ਅਤੇ ਦਰੱਖਤਾਂ ਦੀ ਕੀਮਤ ਤੈਅ ਕਰਵਾ ਕੇ ਪੈਸਾ ਕਿਸਾਨਾਂ ਦੇ ਖਾਤੇ ਵਿਚ ਜਮ੍ਹਾਂ ਕਰਵਾਇਆ ਜਾਵੇ। ਕੀ ਇਹ ਇਸ ਤਰ੍ਹਾਂ ਕਰਵਾਉਣਗੇ?

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਜ਼ਮੀਨ ਮਾਲਕਾਂ ਦੀ ਇਹ ਗੱਲ ਕਰਦੇ ਹਨ, ਉਹ ਤਾਂ ਅਸਲ ਵਿਚ ਮਾਲਕ ਹੀ ਨਹੀਂ ਹਨ, ਉਨ੍ਹਾਂ ਨੇ ਤਾਂ ਜ਼ਮੀਨ ਦਾਨ ਕੀਤੀ ਹੋਈ ਹੈ। ਉਹ ਕੋਰਟਾਂ ਵਿਚੋਂ ਕੇਸ ਹਾਰ ਚੁੱਕੇ ਹਨ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਰ, ਕੇਸ ਹਾਈ ਕੋਰਟ ਵਿੱਚ ਪੈਂਡਿੰਗ ਪਿਆ ਹੋਇਆ ਹੈ।.....

**ਮਾਨਯੋਗ ਸਪੀਕਰ:** ਨਹੀਂ ਜੀ। ਅਗਲਾ ਸਵਾਲ।

---

## ਦਾਣਾ ਮੰਡੀ ਦੇ ਫੜ੍ਹ ਨੂੰ ਪੱਕਾ ਕਰਨਾ

***1417. ਸਰਦਾਰ ਜੋਗਿੰਦਰ ਸਿੰਘ ਜਿੰਦੂ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਚੰਗਾਲੀ ਕਦੀਮ ਦੀ ਦਾਣਾ ਮੰਡੀ ਦੇ ਫੜ੍ਹ ਨੂੰ ਪੱਕਾ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਤੋਤਾ ਸਿੰਘ :** ਜੀ ਹਾਂ, ਇਹ ਖਰੀਦ ਕੇਂਦਰ ਮਿਤੀ 31.03.2015 ਤੱਕ ਪੱਕਾ ਕਰ ਦਿੱਤਾ ਜਾਵੇਗਾ।

**ਸਰਦਾਰ ਜੋਗਿੰਦਰ ਸਿੰਘ ਜਿੰਦੂ :** ਧੰਨਵਾਦ ਜੀ।

---

## ਇੰਟਰਲੌਕਿੰਗ ਟਾਈਲਾਂ ਦੀ ਵਰਤੋਂ ਕਰਨ ਤੋਂ ਰੋਕ ਹਟਾਉਣਾ

*1415. **ਸਰਦਾਰ ਜੋਗਿੰਦਰ ਸਿੰਘ ਜਿੰਦੂ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਿਉਂਸਪਲ ਕਮੇਟੀਆਂ ਵੱਲੋਂ ਰਾਜ ਦੇ ਵੱਖ-ਵੱਖ ਸ਼ਹਿਰਾਂ/ਕਸਬਿਆਂ ਲਈ ਵਰਤੀਆਂ ਜਾਂਦੀਆਂ Interlocking Tiles ਦੀ ਤਰਜ਼ ਤੇ ਪਿੰਡਾਂ ਦੀਆਂ ਗਲੀਆਂ ਪੱਕੀਆਂ ਕਰਨ ਲਈ ਇਨ੍ਹਾਂ ਦੀ ਵਰਤੋਂ ਤੇ ਰੋਕ ਲਗਾ ਦਿੱਤੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਰੋਕ ਨੂੰ ਕਦੋਂ ਤੱਕ ਹਟਾਇਆ ਜਾਵੇਗਾ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਜੀ ਹਾਂ। ਇਸ ਰੋਕ ਨੂੰ ਹਟਾਉਣ ਦੀ ਅਜੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਜੋਗਿੰਦਰ ਸਿੰਘ ਜਿੰਦੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਿਆ ਸੀ ਕਿ Interlocking Tiles ਦੀ ਜਿਹੜੀ ਰੋਕ ਲਗਾਈ ਗਈ ਹੈ, ਉਹ ਕਿਸ ਕਾਰਨ ਲਗਾਈ ਗਈ ਹੈ? ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਉਨ੍ਹਾਂ ਦੀ ਸਟਰੈਂਥ ਦਾ ਪਤਾ ਨਹੀਂ ਲਗਦਾ ਕਿ ਕਿਸ ਸਟਰੈਂਥ ਦੀ ਇਹ ਟਾਈਲ ਲਗਾਉਂਦੇ ਹਨ ਅਤੇ ਕਿਸ ਤਰੀਕੇ ਨਾਲ ਉਨ੍ਹਾਂ ਦੀ ਪੇਮੈਂਟ ਕੀਤੀ ਜਾਂਦੀ ਹੈ। ਮੇਰੀ ਬੇਨਤੀ ਹੈ ਕਿ ਪੰਚਾਇਤੀ ਰਾਜ ਦੇ ਜਿਹੜੇ ਇੰਜੀਨੀਅਰ ਹਨ, ਉਹ ਐਸਟੀਮੇਟ ਬਣਾਉਣ ਤੋਂ ਪਹਿਲਾਂ ਹੀ ਇਹ ਦੱਸ ਸਕਦੇ ਹਨ ਕਿ ਕਿਸ ਸਟਰੈਂਥ ਦੀ ਟਾਈਲ ਲਗਾਉਣੀ ਹੈ, ਇਸ ਕੁਆਲਿਟੀ ਦੀ ਟਾਈਲ ਲਗਾਉਣੀ ਹੈ। ਐਸਟੀਮੇਟ ਕੰਮ ਹੋਣ ਤੋਂ ਪਹਿਲਾਂ ਬਣਦਾ ਹੈ। ਜੇਕਰ ਇਹ ਸ਼ਹਿਰਾਂ ਵਿੱਚ ਲੱਗ ਸਕਦੀ ਹੈ ਤਾਂ ਫਿਰ ਪਿੰਡਾਂ ਵਿਚ ਕਿਉਂ ਨਹੀਂ ਲੱਗ ਸਕਦੀ?

**ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਇਹ ਟਾਈਲਾਂ ਪਿੰਡਾਂ ਅਤੇ ਸ਼ਹਿਰਾਂ ਵਿਚ ਬੜੀ ਤੇਜ਼ੀ ਨਾਲ ਲਗਣੀਆਂ ਸ਼ੁਰੂ ਹੋਈਆਂ ਸਨ। ਪਹਿਲਾਂ ਟਾਈਲਾਂ ਬਣਾਉਣ ਵਾਲੇ ਬੰਦੇ ਬਹੁਤ ਜ਼ਿਆਦਾ ਨਹੀਂ ਸਨ ਪ੍ਰੰਤੂ ਬਾਅਦ ਵਿੱਚ ਟਾਈਲਾਂ ਦੀ ਕੁਆਲਿਟੀ ਘੱਟ ਗਈ। ਉਪ ਮੁੱਖ ਮੰਤਰੀ ਜੀ ਨੇ ਆਪ ਵੀ ਕਈ ਥਾਵਾਂ ਤੇ ਚੈਕਿੰਗ ਕਰਵਾਈ ਸੀ। ਬਹੁਤ ਥਾਵਾਂ ਤੇ ਲਗਾਉਂਦੇ ਸਾਰ ਹੀ ਇਹ ਟੁੱਟ ਜਾਂਦੀਆਂ ਸਨ। ਇਸ ਕਰਕੇ ਇਨ੍ਹਾਂ ਦੀ ਵਰਤੋਂ ਤੇ ਰੋਕ ਲਗਾ ਦਿੱਤੀ ਗਈ ਸੀ। ਹੁਣ ਜੇਕਰ ਸਾਰੇ ਮੈਂਬਰ ਸਾਹਿਬ ਚਾਹੁੰਦੇ ਹਨ ਤਾਂ ਇਸ ਤੇ ਮੁੜ ਵਿਚਾਰ ਕਰ

ਲਵਾਂਗੇ। ਅਜੇ ਤਾਂ ਇਕੱਲੇ ਦੁਆਬੇ ਨੂੰ ਛੱਡ ਕੇ ਮਾਝੇ ਤੇ ਮਾਲਵੇ ਵਿਚ ਵੈਸੇ ਵੀ ਪਿੰਡਾਂ ਦੀ ਗਲੀਆਂ ਅਜੇ ਕੱਚੀਆਂ ਪਈਆਂ ਹਨ। ਦੂਸਰਾ, ਇੰਟਰਲੌਕਿੰਗ ਟਾਈਲਾਂ ਦਾ ਰੇਟ ਦੂਜੀਆਂ ਟਾਈਲਾਂ ਨਾਲੋਂ ਦੁੱਗਣਾ ਹੋ ਜਾਂਦਾ ਹੈ। ਅਸੀਂ ਤਾਂ ਚਾਹੁੰਦੇ ਹਾਂ ਕਿ ਸਾਰੀਆਂ ਗਲੀਆਂ ਪੱਕੀਆਂ ਹੋ ਜਾਣ। ਫਿਰ ਵੀ ਜੇਕਰ ਮੈਂਬਰ ਸਾਹਿਬ ਅਤੇ ਪੰਚਾਇਤਾਂ ਚਾਹੁੰਦੀਆਂ ਹਨ ਤਾਂ ਇਨ੍ਹਾਂ ਟਾਈਲਾਂ ਦੀ ਕੁਆਲਿਟੀ ਫਿਕਸ ਕਰਕੇ ਕਿ ਇਸ ਵਿਚ ਕਿੰਨਾ ਸੀਮਿੰਟ, ਕਿੰਨੀ ਬੱਜਰੀ, ਕਿੰਨਾ ਰੇਤਾ ਆਦਿ ਪੈਣਾ ਚਾਹੀਦਾ ਹੈ ਅਤੇ ਇਸ ਦਾ ਸਾਈਜ਼ ਕਿੰਨਾ ਹੋਣਾ ਚਾਹੀਦਾ ਹੈ। ਫਿਰ ਇਸ ਦਾ ਰੇਟ ਫਿਕਸ ਕਰਵਾ ਕੇ ਇਸ ਉਤੇ ਵਿਚਾਰ ਕਰ ਲਿਆ ਜਾਵੇਗਾ।

---

## ਫਤਿਹਗੜ੍ਹ ਚੂੜੀਆਂ ਵਿਖੇ ਓਵਰ ਹੈਡ ਵਾਟਰ ਟੈਂਕ ਚਾਲੂ ਕਰਨਾ

***1396. ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਫਤਿਹਗੜ੍ਹ ਚੂੜੀਆਂ ਵਿਖੇ ਸੀਵਰੇਜ ਬੋਰਡ ਦੁਆਰਾ ਉਸਾਰਿਆ ਗਿਆ ਓਵਰ ਹੈਡ ਵਾਟਰ ਟੈਂਕ ਪਾਣੀ ਦੀ ਲੀਕੇਜ ਹੋਣ ਕਰਕੇ ਸਾਲ 2009 ਤੋਂ ਹੁਣ ਤੱਕ ਵਰਤੋਂ ਵਿਚ ਨਹੀਂ ਲਿਆਂਦਾ ਗਿਆ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧੀ ਜ਼ਿੰਮੇਵਾਰ ਕਰਮਚਾਰੀਆਂ ਵਿਰੁੱਧ ਸਰਕਾਰ ਦੁਆਰਾ ਕੀ ਕਾਰਵਾਈ ਕੀਤੇ ਜਾਣ ਦੀ ਤਜਵੀਜ਼ ਹੈ;

(ਅ) ਉਪਰੋਕਤ ਵਰਣਿਤ ਓਵਰ ਹੈਡ ਵਾਟਰ ਟੈਂਕ ਤੋਂ ਪਾਣੀ ਦੀ ਸਪਲਾਈ ਕਦੋਂ ਤੱਕ ਚਾਲੂ ਕਰ ਦਿੱਤੀ ਜਾਵੇਗੀ?

**ਸ਼੍ਰੀ ਅਨਿਲ ਜੋਸ਼ੀ :** (ੳ) ਫਤਿਹਗੜ੍ਹ ਚੂੜੀਆਂ ਵਿਖੇ ਪੰਜਾਬ ਵਾਟਰ ਸਪਲਾਈ ਤੇ ਸੀਵਰੇਜ ਬੋਰਡ ਵੱਲੋਂ ਓਵਰ ਹੈਡ ਵਾਟਰ ਟੈਂਕ ਬਣਾਇਆ ਗਿਆ ਸੀ ਅਤੇ ਸਾਲ 2002 ਤੋਂ ਲੈ ਕੇ ਸਾਲ 2009 ਤੱਕ ਓਵਰ ਹੈਡ ਵਾਟਰ ਟੈਂਕ ਦਾ ਚਾਰਜ ਸੀਵਰੇਜ ਬੋਰਡ ਕੋਲ ਰਿਹਾ। ਸਾਲ 2009 ਵਿਚ ਇਸ ਓਵਰ ਹੈਡ ਟੈਂਕ ਦਾ ਚਾਰਜ ਨਗਰ ਕੌਂਸਲ, ਫਤਿਹਗੜ੍ਹ ਚੂੜੀਆਂ ਨੂੰ ਦਿੱਤਾ ਗਿਆ ਅਤੇ ਉਦੋਂ ਤੋਂ ਇਹ ਟੈਂਕ ਲੀਕ ਕਰਨ ਲੱਗ ਪਿਆ। ਨਗਰ ਕੌਂਸਲ, ਫਤਿਹਗੜ੍ਹ

[ ਸਥਾਨਕ ਸਰਕਾਰ ਮੰਤਰੀ ]

ਚੂੜੀਆਂ ਵੱਲੋਂ ਸੀਵਰੇਜ ਬੋਰਡ ਨੂੰ ਨਵੰਬਰ, 2009 ਤੋਂ ਪੱਤਰ ਲਿਖੇ ਜਾਂਦੇ ਰਹੇ, ਸੀਵਰੇਜ ਬੋਰਡ ਵੱਲੋਂ ਇਹ ਸਾਲ 2012 ਵਿਚ ਠੀਕ ਕੀਤਾ ਗਿਆ ਅਤੇ ਜਨਵਰੀ, 2014 ਤੱਕ ਵਰਤੋਂ ਵਿਚ ਰਿਹਾ ਪਰ ਉਸ ਤੋਂ ਬਾਅਦ ਮੋਟਰ ਖਰਾਬ ਹੋਣ ਕਰਕੇ ਵਰਤੋਂ ਵਿਚ ਨਹੀਂ ਹੈ। ਨਵੀਂ ਮੋਟਰ ਖਰੀਦਣ ਦਾ ਫੈਸਲਾ ਕੀਤਾ ਜਾ ਚੁੱਕਾ ਹੈ ਅਤੇ ਅਗਸਤ ਦੇ ਅੰਤ ਤੱਕ ਮੁਕੰਮਲ ਹੋਣ ਦੀ ਆਸ ਹੈ।

(ਅ) ਨਗਰ ਕੌਂਸਲ, ਫਤਿਹਗੜ੍ਹ ਚੂੜੀਆਂ ਵੱਲੋਂ ਨਵੀਂ ਮੋਟਰ ਖਰੀਦਣ ਦਾ ਫੈਸਲਾ ਕੀਤਾ ਜਾ ਚੁੱਕਾ ਹੈ। ਅਗਸਤ, 2014 ਤੱਕ ਇਹ ਕੰਮ ਮੁਕੰਮਲ ਹੋਣ ਦੀ ਆਸ ਹੈ।

———

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

------

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### ਸਾਦਿਕ ਵਿਖੇ ਸੀਵਰੇਜ ਪਾਉਣਾ

***1420. ਸ਼੍ਰੀ ਦੀਪ ਮਲਹੋਤਰਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਲਕਾ ਫਰੀਦਕੋਟ ਦੇ ਕਸਬਾ ਸਾਦਿਕ ਵਿਖੇ ਬਾਕੀ ਰਹਿੰਦੇ ਇਲਾਕੇ ਵਿਚ ਸੀਵਰੇਜ ਪਾਉਣ ਦੀ ਯੋਜਨਾ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਸੁਰਜੀਤ ਸਿੰਘ ਰੱਖੜਾ (ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ) :** ਨਹੀਂ ਜੀ।

———

### ਲੰਬੀ ਡਿਸਟਰੀਬਿਊਟਰੀ ਦੀ ਸਫਾਈ/ਮੁਰੰਮਤ ਕਰਨਾ

***1432. ਸਰਦਾਰ ਗੁਰਤੇਜ ਸਿੰਘ ਘੁੜਿਆਣਾ:** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਲੰਬੀ ਡਿਸਟਰੀਬਿਊਟਰੀ ਦੀ ਸਫਾਈ ਅਤੇ ਮੁਰੰਮਤ ਦੇ ਕੰਮ ਲਈ ਕੁੱਲ ਕਿੰਨਾ ਬਜਟ ਰੱਖਿਆ ਗਿਆ ਸੀ ਅਤੇ ਇਸ ਕੰਮ ਦੀ ਮੌਜੂਦਾ ਸਥਿਤੀ ਕੀ ਹੈ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਲੰਬੀ ਡਿਸਟਰੀਬਿਊਟਰੀ ਦੀ ਸਫਾਈ ਲਈ ਇਸ ਸਾਲ 8.68 ਲੱਖ ਰੁਪਏ ਦਾ ਬਜਟ ਉਪਬੰਧ ਰੱਖਣ ਦੀ ਤਜਵੀਜ਼ ਹੈ। ਇਸ ਡਿਸਟਰੀਬਿਊਟਰੀ ਦੀ ਮੁੜ ਉਸਾਰੀ ਦੇ ਕੰਮ ਲਈ ਕੁੱਲ 33.64 ਕਰੋੜ ਰੁਪਏ ਦਾ ਬਜਟ ਉਪਬੰਧ ਹੈ। ਕੰਮ ਮੌਕੇ ਤੇ ਸ਼ੁਰੂ ਕਰਕੇ 27% ਮੁਕੰਮਲ ਕਰ ਲਿਆ ਗਿਆ ਹੈ। ਬਾਕੀ ਰਹਿੰਦਾ ਕੰਮ ਜਲਦੀ ਹੀ ਕਰਵਾਏ ਜਾਣ ਦੀ ਤਜਵੀਜ਼ ਹੈ।

_____

## ਪਿੰਡ ਬੀਨੇਵਾਲ ਤੋਂ ਖੁਰਾਲਗੜ੍ਹ ਤੱਕ ਸੜਕ ਬਣਾਉਣਾ

*1402. **ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹੁਸ਼ਿਆਰਪੁਰ ਜ਼ਿਲ੍ਹੇ ਦੇ ਬੀਤ ਇਲਾਕੇ ਵਿਚ ਪਿੰਡ ਬੀਨੇਵਾਲ ਤੋਂ ਪਿੰਡ ਖੁਰਾਲਗੜ੍ਹ ਤੱਕ ਬਣ ਰਹੀ ਸੜਕ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਹ ਕਦੋਂ ਤੱਕ ਮੁਕੰਮਲ ਹੋ ਜਾਵੇਗੀ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਹੁਸ਼ਿਆਰਪੁਰ ਜ਼ਿਲ੍ਹੇ ਤੇ ਬੀਤ ਇਲਾਕੇ ਵਿਚ ਪਿੰਡ ਬੀਨੇਵਾਲ ਤੋਂ ਪਿੰਡ ਖੁਰਾਲਗੜ੍ਹ ਤੱਕ ਬਣ ਰਹੀ ਸੜਕ ਨੂੰ ਚੌੜਾ ਅਤੇ ਮਜ਼ਬੂਤ ਕਰਨ ਦਾ ਕੰਮ ਨਵੰਬਰ, 2012 ਨੂੰ ਏਜੰਸੀ ਨੂੰ ਅਲਾਟ ਕੀਤਾ ਗਿਆ ਸੀ ਪ੍ਰੰਤੂ ਜੰਗਲਾਤ ਮਹਿਕਮੇ ਵੱਲੋਂ ਕੰਮ ਰੋਕ ਦਿੱਤਾ ਗਿਆ ਸੀ। ਬਾਅਦ ਵਿਚ ਜੰਗਲਾਤ ਵਿਭਾਗ ਵੱਲੋਂ ਦਸੰਬਰ, 2013 ਵਿਚ ਐਨ.ਓ.ਸੀ. ਜਾਰੀ ਕਰ ਦਿੱਤੀ ਗਈ। ਇਸ ਸੜਕ ਨੂੰ ਚੌੜੀ ਕਰਕੇ 5.50 ਕਿਲੋਮੀਟਰ ਲੰਬਾਈ ਵਿਚ ਪ੍ਰੀਮਿਕਸ ਕਾਰਪਿਟ ਪਾ ਦਿੱਤੀ ਗਈ ਹੈ ਅਤੇ ਕੰਮ ਦੀ ਓਵਰਆਲ ਪ੍ਰਗਤੀ 43% ਹੋਈ ਹੈ। ਵਿੱਤ ਵਿਭਾਗ ਵੱਲੋਂ ਬਕਾਇਆ ਰਹਿੰਦੇ ਫੰਡ ਪ੍ਰਾਪਤ ਹੋਣ ਉਪ੍ਰੰਤ ਬਾਕੀ ਰਹਿੰਦਾ ਕੰਮ ਵੀ ਪੂਰਾ ਕਰ ਦਿੱਤਾ ਜਾਵੇਗਾ।

_____

## ਹਲਕਾ ਬੱਲੂਆਣਾ ਵਿਚ ਕੱਚੇ ਮਕਾਨਾਂ ਨੂੰ ਪੱਕੇ ਕਰਨਾ

*1433. **ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਬੱਲੂਆਣਾ (ਜ਼ਿਲ੍ਹਾ ਫਿਰੋਜ਼ਪੁਰ) ਵਿੱਚ ਕੱਚੇ ਰਿਹਾਇਸ਼ੀ ਮਕਾਨਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਕੀ ਇਨ੍ਹਾਂ ਕੱਚੇ ਮਕਾਨਾਂ ਨੂੰ ਪੱਕਾ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ, ਹਲਕਾ ਬੱਲੂਆਣਾ ਵਿੱਚ (ਹੁਣ ਜ਼ਿਲ੍ਹਾ ਫ਼ਾਜਿਲਕਾ) ਇੰਦਰਾ ਅਵਾਸ ਯੋਜਨਾ ਦੀ ਵੇਟ ਲਿਸਟ ਅਨੁਸਾਰ ਰਿਹਾਇਸ਼ੀ ਕੱਚੇ ਮਕਾਨਾਂ ਦੀ ਕੁੱਲ ਗਿਣਤੀ 1334 ਹੈ ਜਿਨ੍ਹਾਂ ਵਿਚੋਂ 1043 ਨਵੀਂ ਉਸਾਰੀ ਵਾਲੇ ਅਤੇ 291 ਮੁਰੰਮਤ ਵਾਲੇ ਮਕਾਨ ਹਨ। ਇਸ ਮੰਤਵ ਦੇ ਲਈ ਜ਼ਿਲ੍ਹਾ ਪ੍ਰੀਸ਼ਦ, ਫ਼ਾਜ਼ਿਲਕਾ ਨੂੰ 1,32,30,000 ਰੁਪਏ (ਇਕ ਕਰੋੜ ਬੱਤੀ ਲੱਖ ਤੀਹ ਹਜ਼ਾਰ ਰੁਪਏ) ਦੀ ਗ੍ਰਾਂਟ ਜਾਰੀ ਕਰ ਦਿੱਤੀ ਗਈ ਹੈ।

———

## UNSTARRED QUESTIONS AND ANSWERS

### ਸਰਹੱਦੀ ਜ਼ਿਲ੍ਹਿਆਂ ਵਿਚ ਸਥਾਪਿਤ ਕੀਤੇ ਨਵੇਂ ਉਦਯੋਗਿਕ ਯੂਨਿਟ

**81. ਸ਼੍ਰੀ ਅਸ਼ਵਨੀ ਸੇਖੜੀ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਰਚ, 2007 ਤੋਂ ਪੰਜਾਬ ਦੇ ਸਰਹੱਦੀ ਜ਼ਿਲ੍ਹਿਆਂ ਵਿਚ ਦਰਮਿਆਨੇ ਅਤੇ ਵੱਡੇ ਪੱਧਰ ਦੇ ਸਥਾਪਿਤ ਨਵੇਂ ਉਦਯੋਗਿਕ ਯੂਨਿਟਾਂ ਦੇ ਵੇਰਵੇ ਕੀ ਹਨ?

**ਸ਼੍ਰੀ ਮਦਨ ਮੋਹਨ ਮਿੱਤਲ :** ਸ਼੍ਰੀਮਾਨ ਜੀ, ਮਾਰਚ 2007 ਤੋਂ ਹੁਣ ਤੱਕ ਸਰਹੱਦੀ ਜ਼ਿਲ੍ਹਿਆਂ ਵਿਚ 16 ਦਰਮਿਆਨੀਆਂ ਅਤੇ ਵੱਡੀਆਂ ਉਦਯੋਗਿਕ ਇਕਾਈਆਂ ਸਥਾਪਿਤ ਹੋਈਆਂ ਹਨ। ਇਹ ਇਕਾਈਆਂ ਜ਼ਿਲ੍ਹਾ ਅੰਮ੍ਰਿਤਸਰ ਵਿਖੇ 5, ਜ਼ਿਲ੍ਹਾ ਤਰਨਤਾਰਨ ਵਿਖੇ 2, ਜ਼ਿਲ੍ਹਾ ਫਿਰੋਜ਼ਪੁਰ ਵਿਖੇ 4, ਜ਼ਿਲ੍ਹਾ ਗੁਰਦਾਸਪੁਰ ਵਿਖੇ 3 ਅਤੇ ਜ਼ਿਲ੍ਹਾ ਫ਼ਾਜ਼ਿਲਕਾ ਵਿਖੇ 2 ਹਨ।

———

### ਵੱਖ-ਵੱਖ ਸਕੀਮਾਂ ਅਧੀਨ ਜਾਰੀ ਕੀਤੇ ਗਏ ਫੰਡ

**82. ਸ਼੍ਰੀ ਰਜਨੀਸ਼ ਕੁਮਾਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਵੱਲੋਂ ਸਾਲ 2010 ਅਤੇ ਸਾਲ 2011 ਵਿੱਚ ਮੁਕੇਰੀਆਂ ਲਈ ਵੱਖ-ਵੱਖ ਸਕੀਮਾਂ ਅਧੀਨ ਕ੍ਰਮਵਾਰ 3.70 ਲੱਖ ਅਤੇ 39.90 ਲੱਖ ਰੁਪਏ 10 ਧਰਮਸ਼ਾਲਾਵਾਂ, 1 ਜੰਞਘਰ, 3 ਸਰ੍ਹਾਵਾਂ ਅਤੇ 1 ਗਊਸ਼ਾਲਾ ਲਈ ਜਾਰੀ ਕੀਤੇ ਗਏ ਸਨ ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਇਮਾਰਤਾਂ ਦੀ ਉਸਾਰੀ ਸ਼ਹਿਰ ਵਿੱਚ ਕਿਸ-ਕਿਸ ਥਾਂ ਤੇ ਕੀਤੀ ਗਈ ਹੈ ਅਤੇ ਇਮਾਰਤ-ਵਾਰ ਖਰਚੇ ਦੇ ਵੇਰਵੇ ਕੀ ਹਨ ?

**ਸ਼੍ਰੀ ਅਨਿਲ ਜੋਸ਼ੀ :** ਨਗਰ ਕੌਂਸਲ, ਮੁਕੇਰੀਆਂ ਨੂੰ ਸਾਲ 2011 ਵਿੱਚ

ਪੀ.ਐਮ.ਆਈ.ਡੀ.ਸੀ. ਪੁੱਡਾ ਸਕੀਮ ਅਧੀਨ 39.91 ਲੱਖ ਰੁਪਏ ਵੱਖ-ਵੱਖ ਧਰਮਸ਼ਾਲਾਵਾਂ/ਚੈਰੀਟੇਬਲ ਸੰਸਥਾਵਾਂ ਲਈ ਪ੍ਰਾਪਤ ਹੋਏ ਸਨ । ਇਨ੍ਹਾਂ ਵਿਚੋਂ 35.25 ਲੱਖ ਰੁਪਏ ਸ਼ਹਿਰ ਵਿਖੇ ਵਾਰਡ ਨੰ: 1, 3, 8, 9, 10, 12, 13 ਅਤੇ 14 ਵਿੱਚ ਹੇਠ ਲਿਖੇ ਅਨੁਸਾਰ ਧਰਮਸ਼ਾਲਾਂ/ਚੈਰੀਟੇਬਲ ਸੰਸਥਾਵਾਂ ਤੇ ਖਰਚ ਕੀਤੇ ਗਏ ਹਨ।

| ਲੜੀ ਨੰ: | ਕੰਮ ਦਾ ਨਾਂ ਅਤੇ ਉਸਾਰੀ ਦਾ ਵੇਰਵਾ | ਰਕਮ (ਲੱਖਾਂ ਰੁਪਏ ਵਿੱਚ) | ਖਰਚ (ਲੱਖਾਂ ਰੁਪਏ ਵਿੱਚ) |
|---|---|---|---|
| 1. | ਗੁਰਦੁਆਰੇ ਦੇ ਨਜ਼ਦੀਕ ਧਰਮਸ਼ਾਲਾ (ਕਮਿਊ-ਨਟੀ ਹਾਲ) ਦੀ ਉਸਾਰੀ ਲਈ ਵਾਰਡ ਨੰ: 1 | 0.50 | 0.50 |
| 2. | ਬਨਾਉਣਾ ਜੰਞਘਰ ਵਾਰਡ ਨੰ: 3 | 4.00 | 3.85 |
| 3. | ਤਿੱਖੋਵਾਲ ਮੁਹੱਲੇ ਵਿਖੇ ਨਵੀਨ ਸਿੰਘ ਸਭਾ ਵਿਖੇ ਸਰ੍ਹਾਂ ਦੀ ਉਸਾਰੀ ਲਈ ਵਾਰਡ ਨੰ: 8 | 1.00 | 0.99 |
| 4. | ਬਨਾਉਣੀ ਸਰ੍ਹਾਂ ਨੇੜੇ ਰਵਿਦਾਸ ਮੰਦਿਰ ਵਾਰਡ ਨੰ: 10 | 1.50 | 1.50 |
| 5. | ਧਰਮਸ਼ਾਲਾ ਦੀ ਉਸਾਰੀ ਨੇੜੇ ਲੁਬਾਨਾ ਭਵਨ ਵਾਰਡ ਨੰ: 12 | 1.00 | 0.71 |
| 6. | ਬਨਾਉਣੀ ਧਰਮਸ਼ਾਲਾ ਨੇੜੇ ਚੱਕ ਅੱਲਾ ਬਖਸ਼ ਵਾਰਡ ਨੰ: 12 | 2.00 | 1.89 |
| 7. | ਮੰਦਿਰ ਦੇ ਨੇੜੇ ਧਰਮਸ਼ਾਲਾ (ਕਮਿਊਨਟੀ ਹਾਲ) ਉਸਾਰੀ ਲਈ ਵਾਰਡ ਨੰ: 13 | 0.50 | 0.50 |
| 8. | ਕ੍ਰਿਸਚਿਅਨ ਚਰਚ ਦੇ ਨੇੜੇ ਧਰਮਸ਼ਾਲਾ (ਕਮਿਊਨਟੀ ਹਾਲ) ਦੀ ਉਸਾਰੀ ਵਾਸਤੇ ਵਾਰਡ ਨੰ: 13 | 0.21 | 0.21 |
| 9. | ਜੈਨ ਸਭਾ ਨੇੜੇ ਧਰਮਸ਼ਾਲਾ ਦੀ ਉਸਾਰੀ ਲਈ ਵਾਰਡ ਨੰ:5 | 3.00 | 2.98 |
| 10. | ਬਾਲਮੀਕ ਭਵਨ ਦੇ ਨੇੜੇ ਧਰਮਸ਼ਾਲਾ (ਕਮਿਊਨਟੀ ਹਾਲ) ਸਰ੍ਹਾਂ ਦੀ ਉਸਾਰੀ ਲਈ ਵਾਰਡ ਨੰ:14 | 2.00 | 1.99 |
| 11. | ਗਊਸ਼ਾਲਾ ਦੀ ਉਸਾਰੀ ਲਈ ਵਾਰਡ ਨੰ:9 | 2.00 | 2.00 |

[ ਸਥਾਨਕ ਸਰਕਾਰ ਮੰਤਰੀ ]

| | | |
|---|---|---|
| 12. ਗੁਰਦੁਆਰਾ ਸ੍ਰੀ ਨਵੀਨ ਸਿੰਘ ਸਭਾ ਦੇ ਨੇੜੇ ਸਰ੍ਹਾਂ ਦੀ ਉਸਾਰੀ ਲਈ ਵਾਰਡ ਨੰ:5 | 2.00 | 1.39 |
| 13. ਹੰਨੂਮਾਨ ਮੰਦਿਰ ਦੇ ਨੇੜੇ ਧਰਮਸ਼ਾਲਾ (ਕਮਿਊਨਟੀ ਹਾਲ) ਦੀ ਉਸਾਰੀ ਲਈ (ਮੇਨ ਬਜ਼ਾਰ) ਵਾਰਡ ਨੰ:14 | 0.50 | 0.50 |
| 14. ਮੋਨਸਰ ਗਰਾਉਂਡ ਵਿਖੇ ਕਮਿਊਨਟੀ ਹਾਲ ਦੀ ਉਸਾਰੀ ਲਈ ਵਾਰਡ ਨੰ: 8 | 9.90 | 6.44 |
| 15. ਬਨਾਉਣੀ ਧਰਮਸ਼ਾਲਾ ਨੇੜੇ ਕਲਗੀਧਰ ਗੁਰਦੁਆਰਾ ਵਾਰਡ ਨੰ: 3 | 9.80 | 9.80 |
| **ਕੁੱਲ ਜੋੜ :** | **39.91** | **35.25** |

ਸਾਲ 2010 ਵਿੱਚ 3.70 ਲੱਖ ਰੁਪਏ ਅਨਟਾਈਡ ਫੰਡ ਅਧੀਨ ਗ੍ਰਾਂਟ ਪ੍ਰਾਪਤ ਹੋਈ ਸੀ ਜੋ ਕਿ ਵਾਰਡ ਨੰ: 2, 3 ਅਤੇ 10 ਵਿੱਚ ਹੇਠ ਲਿਖੀਆਂ ਜਗ੍ਹਾ/ਇਮਾਰਤਾਂ ਤੇ ਹੀ ਖਰਚ ਕੀਤੀ ਗਈ ਹੈ:

| ਲੜੀ ਨੰ: | ਕੰਮ ਦਾ ਨਾਂ ਅਤੇ ਉਸਾਰੀ ਦਾ ਵੇਰਵਾ | ਰਕਮ (ਲੱਖ ਰੁਪਏ ਵਿਚ) | ਖਰਚ (ਲੱਖਾਂ ਰੁਪਏ ਵਿਚ) |
|---|---|---|---|
| 1 | ਦੁਰਗਾ ਮਾਤਾ ਜੀ ਮੰਦਿਰ ਦੇਵਾ ਜੀ ਤੱਗੜਾ ਵਾਲੇ ਸਰ੍ਹਾਂ ਦੀ ਉਸਾਰੀ ਲਈ ਵਾਰਡ ਨੰ: 2 | 0.20 | 0.20 |
| 2 | ਬਨਾਉਣੀ ਸਰ੍ਹਾਂ, ਨੇੜੇ ਰਵਿਦਾਸ ਮੰਦਿਰ, ਵਾਰਡ ਨੰ:10 | 1.00 | 1.00 |
| 3 | ਸ਼ਿਵ ਮੰਦਿਰ ਭੱਠਾ ਕਲੋਨੀ ਨਜ਼ਦੀਕ ਸਰ੍ਹਾਂ ਦੀ ਉਸਾਰੀ ਵਾਰਡ ਨੰ:3 | 0.50 | 0.50 |
| 4 | ਬਾਗੋਵਾਲ ਵਿਖੇ ਗੁਰਦੁਆਰਾ ਹਿੰਦ ਦੀ ਚਾਦਰ ਨੇੜੇ ਸਰ੍ਹਾਂ ਦੀ ਉਸਾਰੀ ਵਾਰਡ ਨੰ:10 | 2.00 | 2.00 |
| | **ਕੁੱਲ ਜੋੜ :** | **3.70** | **3.70** |

———

## ਹਲਕਾ ਮੁਕੇਰੀਆਂ ਵਿੱਚ ਸਟੋਨ ਕਰੈਸ਼ਰਾਂ ਨੂੰ ਪ੍ਰਵਾਨਗੀ ਦੇਣਾ

**85. ਸ਼੍ਰੀ ਰਜਨੀਸ਼ ਕੁਮਾਰ:** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਸਰਕਾਰ ਵੱਲੋਂ ਹਲਕਾ ਮੁਕੇਰੀਆਂ ਵਿੱਚ ਸਟੋਨ ਕਰੈਸ਼ਰਾਂ ਨੂੰ ਚਲਾਉਣ ਦੀ ਪ੍ਰਵਾਨਗੀ ਦਿੱਤੀ ਗਈ ਹੈ, ਜੇਕਰ ਦਿੱਤੀ ਗਈ ਹੈ ਤਾਂ ਉਪਰੋਕਤ ਸਟੋਨ ਕਰੈਸ਼ਰਾਂ ਨੂੰ ਸਰਕਾਰ ਵੱਲੋਂ ਨਿਰਧਾਰਤ ਲੋੜੀਦੀਆਂ ਐਨ.ਓ.ਸੀ. ਅਤੇ ਹੋਰ ਪ੍ਰਵਾਨਗੀਆਂ ਦੀ ਕਰੈਸ਼ਰਵਾਰ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਵੇ।

(ਅ) ਉਪਰੋਕਤ ਵਰਣਿਤ ਸਟੋਨ ਕਰੈਸ਼ਰਾਂ ਵਿਚੋ ਨਜਾਇਜ਼ ਮਾਈਨਿੰਗ ਤਹਿਤ ਕਿਹੜੇ ਸਟੋਨ ਕਰੈਸ਼ਰਾਂ ਵਿਰੁੱਧ ਕੀ-ਕੀ ਕਾਰਵਾਈ ਕੀਤੀ ਗਈ ਹੈ?

**ਸ਼੍ਰੀ ਮਦਨ ਮੋਹਨ ਮਿੱਤਲ :** (ੳ) ਜੀ ਹਾਂ, ਤਹਿਸੀਲ ਮੁਕੇਰੀਆਂ ਵਿੱਚ 12 ਸਟੋਨ ਕਰੈਸ਼ਰ ਲੱਗੇ ਹੋਏ ਹਨ ਅਤੇ ਇਹ ਸਾਰੇ ਸਟੋਨ ਕਰੈਸ਼ਰ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਤੋਂ ਕਨਸੈਂਟ ਟੂ ਅਪਰੇਟ ਲੈ ਕੇ ਚੱਲ ਰਹੇ ਹਨ। ਇਹ ਸਾਰੇ ਸਟੋਨ ਕਰੈਸ਼ਰ ਵਿਭਾਗ ਦੀ ਪਾਲਸੀ ਗਾਈਡਲਾਈਨਜ਼ ਫਾਰ ਰਜਿਸਟਰੇਸ਼ਨ ਆਫ ਵਰਕਿੰਗ ਆਫ ਸਟੋਨ ਕਰੈਸਰਜ਼ ਇਨ ਦਾ ਸਟੇਟ ਆਫ ਪੰਜਾਬ ਤਹਿਤ ਰਜਿਸਟਰਡ ਹਨ। ਸਟੋਨ ਕਰੈਸ਼ਰ ਦੀ ਲਿਸਟ ਨਾਲ ਅਨੁਲੱਗ 'ੳ' ਤੇ ਨੱਥੀ ਹੈ।

(ਅ) ਜੀ ਨਹੀਂ, ਇਨ੍ਹਾਂ ਸਟੋਨ ਕਰੈਸ਼ਰਾਂ ਵਿਰੁੱਧ ਕੋਈ ਸ਼ਿਕਾਇਤ ਨਾ ਹੋਣ ਕਾਰਨ ਗੈਰਕਾਨੂੰਨੀ ਨਿਕਾਸੀ ਤਹਿਤ ਕੋਈ ਕਾਰਵਾਈ ਨਹੀਂ ਹੋਈ।

**ਅਨੁਲੱਗ- ੳ**

**ਜ਼ਿਲ੍ਹਾ ਹੁਸ਼ਿਆਰਪੁਰ, ਤਹਿਸੀਲ ਮੁਕੇਰੀਆਂ ਵਿਚ ਲੱਗੇ ਸਟੋਨ ਕਰੈਸ਼ਰਾਂ ਦੀ ਲਿਸਟ**

1. ਮੈਸ: ਗੁਰੂ ਨਾਨਕ ਸਟੋਨ ਕਰੈਸ਼ਰ ਪਿੰਡ ਫਤਿਹਪੁਰ ਤਹਿ. ਮੁਕੇਰੀਆਂ, ਜ਼ਿਲ੍ਹਾ, ਹੁਸ਼ਿਆਰਪੁਰ।
2. ਮੈਸ: ਹਰਜੀ ਸਟੋਨ ਕਰੈਸ਼ਰ ਪਿੰਡ ਸੰਧਵਾਲ ਤਹਿ; ਮੁਕੇਰੀਆਂ ਜ਼ਿਲ੍ਹਾ, ਹੁਸ਼ਿਆਰਪੁਰ
3. ਮੈਸ:ਸਤਿਗੁਰੂ ਦੇਵ ਸਟੋਨ ਕਰੈਸ਼ਰ,ਪਿੰਡ ਫਤਿਹਪੁਰ ਕੁੱਲੀਆਂ ਤਹਿ, ਮੁਕੇਰੀਆਂ ਜ਼ਿਲ੍ਹਾ, ਹੁਸ਼ਿਆਰਪੁਰ।
4. ਮੈਸ: ਮੀਰੀ ਪੀਰੀ ਸਟੋਨ ਕਰੈਸ਼ਰ ਪਿੰਡ ਸਰਿਆਣਾ, ਤਹਿ. ਮੁਕੇਰੀਆਂ,

[ ਉਦਯੋਗ ਮੰਤਰੀ ]

ਜ਼ਿਲ੍ਹਾ ਹੁਸ਼ਿਆਰਪੁਰ।

5. ਮੈਸ: ਸਟੋਨ ਲਿੰਕਰ ਵਾਸਿੰਗ ਉਦਯੋਗ,ਪਿੰਡ ਨਿੱਕੂ ਚੱਕ, ਤਹਿ. ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ।
6. ਮੈਸ: ਬਾਬਾ ਫਰੀਦ ਸਟੋਨ ਕਰੈਸ਼ਰ ਪਿੰਡ ਸੰਧਵਾਲ, ਤਹਿ. ਮੁਕੇਰੀਆਂ, ਜਿਲ੍ਹਾ ਹੁਸ਼ਿਆਰਪੁਰ।
7. ਮੈਸ: ਕਾਹਲੋ ਸਟੋਨ ਕਰੈਸ਼ਰ,ਪਿੰਡ ਵਜੀਰਾਂ, ਤਹਿ. ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ
8. ਮੈਸ: ਸਾਹੀ ਸਟੋਨ ਕਰੈਸ਼ਰ,ਪਿੰਡ ਹੰਦਵਾਲ, ਤਹਿ. ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ
9. ਮੈਸ: ਸੰਤ ਸਟੋਨ ਕਰੈਸ਼ਰ, ਪਿੰਡ ਨੌਸ਼ਿਹਰਾ ਸਿੰਬਲੀ, ਤਹਿ. ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ।
10. ਮੈਸ: ਵਸ਼ਿਸਟ ਸਟੋਨ ਕਰੈਸ਼ਰ, ਪਿੰਡ ਹੰਦਵਾਲ, ਤਹਿ. ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ।
11. ਮੈਸ: ਸੋਰਵ ਕੰਕਰੀਟ, ਪਿੰਡ ਅਲੇਰਾਂ, ਡਾਕਖਾਨਾ ਧਰਮਪੁਰ, ਤਹਿ. ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ।
12. ਮੈਸ: ਸਟੋਨ ਲਿੰਕਰ ਕਰੈਸ਼ਰ ਉਦਯੋਗ, ਪਿੰਡ ਨਿੱਕੂ ਚੱਕ, ਤਹਿ. ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ।

---

## ਨਜਾਇਜ਼ ਤੌਰ ਤੇ ਵਿਕ ਰਹੇ ਨਸ਼ਿਆਂ ਨੂੰ ਰੋਕਣਾ

**87. ਸ਼੍ਰੀ ਰਜਨੀਸ਼ ਕੁਮਾਰ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਮੁਕੇਰੀਆਂ ਅਧੀਨ ਪੈਂਦੇ ਪਿੰਡ ਘਸੀਟਪੁਰ ਵਿਚ ਨਜਾਇਜ਼ ਤੌਰ ਤੇ ਵਿਕ ਰਹੇ ਨਸ਼ਿਆਂ ਨੂੰ ਬੰਦ ਕਰਨ ਲਈ ਸਰਕਾਰ ਵੱਲੋਂ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਜਿਥੋਂ ਤੱਕ ਪਿੰਡ ਘਸੀਟਪੁਰ, ਬਲਾਕ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਨਜਾਇਜ਼ ਤੌਰ ਤੇ ਵਿਕ ਰਹੇ ਨਸ਼ਿਆਂ

ਦਾ ਸਬੰਧ ਹੈ, ਸਿਹਤ ਵਿਭਾਗ ਵੱਲੋਂ ਕੇਵਲ ਦਵਾਈਆਂ ਦੀ ਨਸ਼ੇ ਵਜੋਂ ਦੁਰਵਰਤੋਂ ਹੋਣ ਵਾਲੀਆਂ ਦਵਾਈਆਂ ਸਬੰਧੀ ਕਾਰਵਾਈ ਕੀਤੀ ਜਾਂਦੀ ਹੈ ਅਤੇ ਇਸ ਪਿੰਡ ਵਿਖੇ ਇਸ ਸਮੇਂ ਡਰੱਗਜ਼ ਅਤੇ ਕਾਸਮੈਟਿਕਸ ਐਕਟ, 1940 ਅਤੇ ਇਸ ਦੇ ਨਿਯਮਾਂ 1945 ਦੇ ਉਪਬੰਧਾਂ ਅਧੀਨ ਕੋਈ ਵੀ ਕੈਮਿਸਟ ਦੀ ਦੁਕਾਨ ਮੌਜੂਦ ਨਹੀਂ ਹੈ।

———

## ਰਾਜ ਵਿਚ ਪਾਰਟ ਟਾਈਮ ਲੈਕਚਰਾਰਾਂ ਨੂੰ ਡੀ.ਏ. ਦੇ ਏਰੀਅਰ ਦੀ ਅਦਾਇਗੀ ਕਰਨਾ

**88. ਸ਼੍ਰੀ ਰਜਨੀਸ਼ ਕੁਮਾਰ:** ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਵਿਭਾਗ ਦੇ ਪੱਤਰ ਨੰ: 1/102/2009-1ਸਿ1/39676/1 ਮਿਤੀ 23.12.2013 ਅਨੁਸਾਰ ਜਾਰੀ ਕੀਤੀਆਂ ਹਦਾਇਤਾਂ ਮੁਤਾਬਿਕ ਕਾਲਜਾਂ ਦੇ ਪਾਰਟ ਟਾਈਮ ਲੈਕਚਰਾਰਾਂ ਨੂੰ ਡੀ.ਏ. ਦਾ ਏਰੀਅਰ ਸਰਕਾਰੀ ਕਾਲਜ ਸੁਨਾਮ ਦੇ ਲੈਕਚਰਾਰਾਂ ਤੋਂ ਬਿਨਾਂ ਸਰਕਾਰੀ ਕਾਲਜ ਹੁਸ਼ਿਆਰਪੁਰ ਅਤੇ ਰਾਜ ਦੇ ਬਾਕੀ ਰਹਿੰਦੇ ਪਾਰਟ-ਟਾਈਮ ਲੈਕਚਰਾਰਾਂ ਨੂੰ ਨਹੀਂ ਦਿੱਤਾ ਗਿਆ ਹੈ? ਜੇਕਰ ਅਜਿਹਾ ਹੋਵੇ ਤਾਂ ਇਸ ਦੀ ਅਦਾਇਗੀ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਸੁਰਜੀਤ ਸਿੰਘ ਰੱਖੜਾ:** ਇਹ ਠੀਕ ਹੈ ਕਿ ਸਰਕਾਰ ਦੇ ਪੱਤਰ ਨੰ: 1/102/2009-1ਸਿ1/39676/1 ਮਿਤੀ 23.12.2013 ਰਾਹੀਂ ਸਰਕਾਰੀ ਕਾਲਜਾਂ ਵਿਚ ਕੰਮ ਕਰਦੇ ਪਾਰਟ-ਟਾਈਮ ਲੈਕਚਰਾਰਾਂ ਨੂੰ ਡੀ.ਏ. ਦੇ ਏਰੀਅਰ ਦੀ ਅਦਾਇਗੀ ਚਾਲੂ ਵਿੱਤੀ ਸਾਲ ਲਈ ਮਨਜ਼ੂਰਸ਼ੁਦਾ ਬਜਟ ਗ੍ਰਾਂਟ ਵਿਚੋਂ ਕਰਨ ਦੇ ਹੁਕਮ ਜਾਰੀ ਕੀਤੇ ਗਏ। ਜਿੱਥੋਂ ਤੱਕ ਸਰਕਾਰੀ ਕਾਲਜ, ਸੁਨਾਮ ਤੋਂ ਇਲਾਵਾ ਬਾਕੀ ਕਾਲਜਾਂ ਦੇ ਪਾਰਟ-ਟਾਈਮ ਲੈਕਚਰਾਰਾਂ ਨੂੰ ਡੀ.ਏ. ਦੇ ਏਰੀਅਰ ਦੀ ਅਦਾਇਗੀ ਦੇਣ ਦਾ ਸਬੰਧ ਹੈ, ਬਾਰੇ ਵਿਭਾਗ ਵੱਲੋਂ ਚਾਲੂ ਵਿੱਤੀ ਸਾਲ ਦੇ ਰਿਵਾਈਜ਼ਡ ਐਸਟੀਮੇਟ ਵਿਚ ਲੋੜੀਂਦੇ ਬਜਟ ਦਾ ਉਪਬੰਧ ਕਰਵਾਉਣ ਉਪ੍ਰੰਤ ਜਲਦੀ ਹੀ ਅਦਾਇਗੀ ਕਰ ਦਿੱਤੀ ਜਾਵੇਗੀ।

———

## ਘੱਗਰ ਦਰਿਆ ਨੂੰ ਪ੍ਰਦੂਸ਼ਣ ਮੁਕਤ ਕਰਨਾ

**92.ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਮਾਰਚ, 2007 ਤੋਂ ਘੱਗਰ ਦਰਿਆ ਨੂੰ ਪ੍ਰਦੂਸ਼ਣ ਮੁਕਤ ਕਰਨ ਲਈ ਸਰਕਾਰ ਦੁਆਰਾ ਕੀਤੇ ਗਏ ਯਤਨਾਂ ਦੇ ਨਤੀਜੇ ਕੀ ਹਨ ਅਤੇ ਇਸ ਸਮੇਂ ਦਰਿਆ ਵਿੱਚ ਪ੍ਰਦੂਸ਼ਣ ਦਾ ਪੱਧਰ ਕਿੰਨਾ ਹੈ ;

(ਅ) ਮਾਰਚ, 2007 ਤੋਂ ਘੱਗਰ ਦੀ ਸਫਾਈ ਤੇ ਕੁੱਲ ਕਿੰਨਾ ਖਰਚਾ ਕੀਤਾ ਗਿਆ ਹੈ ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** (ੳ) ਪੰਜਾਬ ਰਾਜ ਦੇ 21 ਕਸਬਿਆਂ ਵਿੱਚੋਂ ਨਿਕਲਦਾ ਸੀਵਰੇਜ ਦਾ ਪਾਣੀ ਦਰਿਆ ਘੱਗਰ ਵਿੱਚ ਪ੍ਰਦੂਸ਼ਣ ਕਰਦਾ ਹੈ। ਇਹਨਾਂ ਵਿੱਚੋਂ 13 ਕਸਬੇ (ਜੀਰਕਪੁਰ, ਮੋਹਾਲੀ, ਡੇਰਾਬਸੀ, ਰਾਜਪੁਰਾ, ਪਟਿਆਲਾ, ਬਨੂੜ, ਸਨੌਰ, ਸਮਾਣਾ, ਪਾਤੜਾਂ, ਲਹਿਰਾਗਾਗਾ, ਖਨੌਰੀ, ਮੂਨਕ ਅਤੇ ਸਰਦੂਲਗੜ੍ਹ ) ਦਰਿਆ ਘੱਗਰ ਦੇ ਬੰਨ੍ਹਾਂ ਦੇ ਨੇੜੇ ਸਥਿਤ ਹਨ ਅਤੇ ਸੀਵਰ ਦਾ ਪਾਣੀ ਦਰਿਆ ਘੱਗਰ ਵਿੱਚ ਪਾ ਰਹੇ ਹਨ ਜਦੋਂਕਿ 8 ਕਸਬੇ ( ਬੱਸੀ ਪਠਾਣਾ, ਸਰਹੰਦ, ਨਾਭਾ, ਮੰਡੀ ਗੋਬਿੰਦਗੜ੍ਹ, ਲੌਂਗੋਵਾਲ, ਸੁਨਾਮ, ਸੰਗਰੂਰ ਅਤੇ ਭੀਖੀ) ਦਰਿਆ ਘੱਗਰ ਤੋਂ ਬਹੁਤ ਦੂਰ ਸਥਿਤ ਹਨ ਅਤੇ ਇਹਨਾਂ ਕਸਬਿਆਂ ਦਾ ਸੀਵਰੇਜ ਸਰਹੰਦ ਚੋਅ ਵਿੱਚ ਜਾਂਦਾ ਹੈ, ਜੋ ਦਰਿਆ ਘੱਗਰ ਤੱਕ ਕਦੇ ਨਹੀਂ ਪਹੁੰਚਦਾ ਫਿਰ ਵੀ ਬਰਸਾਤਾਂ ਦੌਰਾਨ ਘੱਗਰ ਦਰਿਆ ਵਿੱਚ ਸੀਵਰੇਜ ਦੀ ਸੰਭਾਵਤ ਨਿਕਾਸੀ ਨੂੰ ਧਿਆਨ ਵਿੱਚ ਰੱਖਦੇ ਹੋਏ ਇਨ੍ਹਾਂ ਕਸਬਿਆਂ ਨੂੰ ਵੀ 21 ਕਸਬਿਆਂ ਦੀ ਸੂਚੀ ਵਿੱਚ ਸ਼ਾਮਲ ਕੀਤਾ ਗਿਆ ਹੈ । ਇਨ੍ਹਾਂ 21 ਕਸਬਿਆਂ ਵਿੱਚੋਂ 5 ਕਸਬਿਆਂ ਵਿੱਚ ਸੀਵਰੇਜ ਟਰੀਟਮੈਂਟ ਪਲਾਂਟ ਲਗਾਉਣ ਉਪਰੰਤ ਚਾਲੂ ਕਰ ਦਿੱਤੇ ਗਏ ਹਨ। 2 ਕਸਬਿਆਂ ਦੇ ਸੀਵਰੇਜ ਟਰੀਟਮੈਂਟ ਪਲਾਂਟ ਮਿਤੀ 31.07.2014 ਅਤੇ 6 ਕਸਬਿਆਂ ਦੇ ਮਿਤੀ 30.06.2015 ਤੱਕ ਚਾਲੂ ਕਰ ਦਿੱਤੇ ਜਾਣਗੇ। ਬਾਕੀ 8 ਕਸਬਿਆਂ ਵਿੱਚ ਸੀਵਰੇਜ ਟਰੀਟਮੈਂਟ ਪਲਾਂਟ ਲਗਾਉਣ ਲਈ ਵਿਸਥਾਰ ਪੂਰਵਕ ਪ੍ਰੋਜੈਕਟ ਰਿਪੋਰਟ ਬਣਾਉਣਾ ਅਤੇ ਟੈਂਡਰਿੰਗ ਪ੍ਰੋਸੈੱਸ ਪ੍ਰਗਤੀ ਅਧੀਨ ਹਨ। ਉਦਯੋਗਿਕ ਪ੍ਰਦੂਸ਼ਣ ਨੂੰ ਰੋਕਣ ਲਈ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਕਿਸੇ ਵੀ ਉਦਯੋਗਿਕ ਇਕਾਈ ਨੂੰ ਸਿੱਧੇ ਜਾਂ ਅਸਿੱਧੇ ਢੰਗ ਨਾਲ ਉਸਦੇ ਅਣਸੋਧੇ ਪਾਣੀ ਨੂੰ (ਐਫਲਿਊਐਂਟ) ਦਰਿਆ ਘੱਗਰ ਵਿੱਚ ਪਾਉਣ ਦੀ ਇਜਾਜ਼ਤ ਨਹੀਂ ਦਿੰਦਾ ।

ਇਸ ਤੋਂ ਅੱਗੇ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਕੇਂਦਰੀ ਪ੍ਰਦੂਸ਼ਣ ਕੰਟਰੋਲ

ਬੋਰਡ ਵੱਲੋਂ ਸਥਾਪਤ ਕੀਤੀਆਂ ਗਈਆਂ 12 ਥਾਵਾਂ ਉੱਤੇ ਲਗਾਤਾਰ ਮੋਨੀਟਰਿੰਗ ਕਰ ਰਿਹਾ ਹੈ । ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵੱਲੋਂ ਕੀਤੀ ਗਈ ਸਮੀਖਿਆ ਦੇ ਨਤੀਜੇ ਇਹ ਦੱਸਦੇ ਹਨ ਕਿ ਦਰਿਆ ਘੱਗਰ ਵਿੱਚ ਸਾਰਾ ਸਾਲ ਵਗਦਾ ਪਾਣੀ "ਡੀ" ਸ਼੍ਰੇਣੀ ਦਾ ਰਹਿੰਦਾ ਹੈ। ਭਾਵ ਇਹ ਸੋਧਿਆ ਪਾਣੀ ਵਾਇਲਡ ਲਾਈਫ ਅਤੇ ਫਿਸ਼ਰੀਜ਼ ਉਤਪਾਦਨ ਲਈ ਵਰਤਿਆ ਜਾ ਸਕਦਾ ਹੈ।

(ਅ) (1) ਮਾਰਚ 2007 ਤੋਂ ਘੱਗਰ ਦੀ ਸਫਾਈ ਤੇ ਡਰੇਨੇਜ ਵਿਭਾਗ ਵੱਲੋਂ ਕੁੱਲ 64.47 ਲੱਖ ਰੁਪਏ ਖਰਚ ਕੀਤੇ ਗਏ ਹਨ ।

(2) ਮਾਰਚ 2007 ਤੋਂ ਪੰਜਾਬ ਰਾਜ ਵਾਟਰ ਸਪਲਾਈ ਐਂਡ ਸੀਵਰੇਜ ਬੋਰਡ ਵੱਲੋਂ ਘੱਗਰ ਦਰਿਆ ਦੇ ਨਾਲ ਵੱਖ-ਵੱਖ ਥਾਵਾਂ ਦੇ ਸੀਵਰੇਜ ਟਰੀਟਮੈਂਟ ਪਲਾਂਟ ਲਗਾਉਣ ਲਈ ਹੁਣ ਤੱਕ 206.97 ਕਰੋੜ ਰੁਪਏ ਖਰਚ ਕੀਤੇ ਗਏ ਹਨ ।

―――――

## ਹਲਕਾ ਗਿੱਲ ਦੇ ਪਿੰਡਾਂ ਨੂੰ ਗ੍ਰਾਂਟ ਦੇਣਾ

**96. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਲੁਧਿਆਣਾ ਵਿਚ ਹਲਕਾ ਗਿੱਲ ਦੇ ਪਿੰਡਾਂ ਵਿਚ ਪਿਛਲੇ 5 ਸਾਲਾਂ ਦੌਰਾਨ ਸੀਵਰੇਜ ਪਾਉਣ ਲਈ ਕਿੰਨੇ -ਕਿੰਨੇ ਪਿੰਡਾਂ ਨੂੰ ਸਾਲਵਾਰ ਕਿੰਨੀ-ਕਿੰਨੀ ਗ੍ਰਾਂਟ ਦਿੱਤੀ ਗਈ ਹੈ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ, ਜ਼ਿਲ੍ਹਾ ਲੁਧਿਆਣਾ ਵਿਚ ਹਲਕਾ ਗਿੱਲ ਦੇ ਪਿੰਡਾਂ ਵਿਚ ਪਿਛਲੇ 5 ਸਾਲਾਂ ਦੌਰਾਨ ਸੀਵਰੇਜ ਪਾਉਣ ਲਈ ਦਿੱਤੀ ਗਈ ਗ੍ਰਾਂਟ ਦਾ ਵੇਰਵਾ ਅਨੁਲੱਗ 'ੳ' ਤੇ ਨੱਥੀ ਹੈ।

### ਅਨੁਲੱਗ-ੳ

ਜਿਲ੍ਹਾ ਲੁਧਿਆਣਾ ਦੇ ਹਲਕਾ ਗਿੱਲ ਦੇ ਪਿੰਡਾਂ ਵਿਚ ਪਿਛਲੇ 5 ਸਾਲਾਂ ਦੌਰਾਨ ਸੀਵਰੇਜ ਪਾਉਣ ਲਈ ਦਿੱਤੀ ਗਈ ਗ੍ਰਾਂਟ ਦਾ ਵੇਰਵਾ ਹੇਠ ਲਿਖਤ ਅਨੁਸਾਰ ਹੈ :-

| ਲੜੀ ਨੰਬਰ | ਸਾਲ | ਗਰਾਮ ਪੰਚਾਇਤ ਦਾ ਨਾਮ | ਗਰਾਂਟ ਦੀ ਰਕਮ |
|---|---|---|---|
| 1. | 2008-09 | ਇਆਲੀ ਖੁਰਦ | 8.00 |
| 2. | 2009-10 | ਇਆਲੀ ਖੁਰਦ | 10.00 |

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

| | | | |
|---|---|---|---|
| 3. | 2011-12 | ਸ਼ਹੀਦ ਬਾਬਾ ਦੀਪ ਸਿੰਘ ਨਗਰ | 10.00 |
| 4. | 2011-12 | ਸਿੰਘ ਪੁਰਾ | 3.00 |
| 5. | 2012-13 | ਸ਼ਹੀਦ ਬਾਬਾ ਦੀਪ ਸਿੰਘ ਨਗਰ | 1.00 |
| 6. | 2012-13 | ਇਆਲੀ ਖੁਰਦ | 10.00 |
| 7. | 2012-13 | ਦਸ਼ਮੇਸ਼ ਨਗਰ | 8.00 |
| 8. | 2012-13 | ਸਿੰਘ ਪੁਰਾ | 2.00 |
| 9. | 2012-13 | ਹਮਾਯੂਪੁਰਾ | 8.91 |
| 10. | 2013-14 | ਜੜਤੋਲੀ | 3.00 |
| 11. | 2013-14 | ਗੁਰਮ | 5.00 |
| 12. | 2013-14 | ਹੁਸੈਨਪੁਰਾ | 2.00 |
| 13. | 2013-14 | ਕ੍ਰਿਸ਼ਨਾ ਨਗਰ | 5.00 |
| 14. | 2013-14 | ਬਸੰਤ ਨਗਰ | 5.00 |
| 15. | 2013-14 | ਪ੍ਰਤਾਪ ਸਿੰਘ ਵਾਲਾ | 2.25 |
| 16. | 2013-14 | ਜਨਤਾ ਕਲੌਨੀ | 5.00 |
| 17. | 2013-14 | ਜਸਦੇਵ ਸਿੰਘ ਨਗਰ | 10.00 |
| 18. | 2013-14 | ਭੱਟੀਆਂ ਬੇਟ | 10.00 |
| 19. | 2013-14 | ਅਮਲਤਾਸ ਇਨਕਲੇਵ | 6.50 |
| 20. | 2013-14 | ਹਜੂਰੀਬਾਗ | 8.00 |
| 21. | 2013-14 | ਨਿਸ਼ਾਤਬਾਗ | 5.00 |
| 22. | 2013-14 | ਗਗਨਦੀਪ ਕਲੋਨੀ | 5.00 |
| 23. | 2013-14 | ਲਾਢੂਵਾਲ | 5.00 |
| 24. | 2013-14 | ਥਰੀਕੇ ਕਲੋਨੀ | 10.00 |
| 25. | 2013-14 | ਨਿਊ ਰਾਜਗੁਰੂ ਨਗਰ | 10.00 |
| 26. | 2013-14 | ਸ਼ਹੀਦ ਬਾਬਾ ਦੀਪ ਸਿੰਘ ਨਗਰ | 10.00 |

| | | | |
|---|---|---|---|
| 27. | 2013-14 | ਇਆਲੀ ਖੁਰਦ | 2.00 |
| 28. | 2013-14 | ਦਸ਼ਮੇਸ਼ ਨਗਰ | 15.00 |
| 29. | 2013-14 | ਨੂਰਪੁਰਬੇਟ | 3.00 |
| 30. | 2013-14 | ਹਿਮਾਯੂਪੁਰਾ | 2.00 |

ਨੋਟ:

1. ਵਾਟਰ ਸਪਲਾਈ ਅਤੇ ਸੀਵਰੇਜ ਵਿਭਾਗ ਵੱਲੋਂ ਪਿੰਡ ਢੋਡਾ ਵਿਖੇ ਸੀਵਰੇਜ ਸਕੀਮ ਅਧੀਨ 82.33 ਲੱਖ ਰੁਪਏ ਦਾ ਪ੍ਰੋਜੈਕਟ ਪ੍ਰਗਤੀ ਅਧੀਨ ਹੈ।
2. ਇਸ ਤੋਂ ਇਲਾਵਾ ਗ੍ਰਾਮ ਪੰਚਾਇਤ ਬੁਲਾਰਾ ਵਿਚ ਸਾਇੰਸ ਅਤੇ ਟੈਕਨੋਲਜੀ ਵਿਭਾਗ ਵੱਲੋਂ ਸਮਾਲ ਬੋਰ ਸੀਵਰ ਲਗਾਇਆ ਗਿਆ ਹੈ।

-----

## ਰਾਜ ਵਿੱਚ ਪੜ੍ਹੇ-ਲਿਖੇ ਬੇਰੁਜ਼ਗਾਰਾਂ ਦੀ ਗਿਣਤੀ

**97. ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਰਾਜ ਵਿੱਚ ਪੜ੍ਹੇ-ਲਿਖੇ ਬੇਰੁਜ਼ਗਾਰਾਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਭਾਗ (ੳ) ਵਿੱਚ ਦਰਸਾਏ ਗਏ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਦੇਣ ਲਈ ਸਰਕਾਰ ਵੱਲੋਂ ਕੀ-ਕੀ ਯਤਨ ਕੀਤੇ ਜਾ ਰਹੇ ਹਨ;

(ੲ) ਸਰਕਾਰ ਵੱਲੋਂ ਮਿਤੀ 01-04-2012 ਤੋਂ ਹੁਣ ਤੱਕ ਅਜਿਹੇ ਕਿੰਨੇ ਬੇਰੁਜ਼ਗਾਰਾਂ ਨੂੰ ਰੈਗੂਲਰ ਤੌਰ ਤੇ ਸਰਕਾਰੀ ਸੇਵਾਵਾਂ ਵਿੱਚ ਭਰਤੀ ਕੀਤਾ ਗਿਆ ਹੈ?

**ਸਰਦਾਰ ਅਜੀਤ ਸਿੰਘ ਕੋਹਾੜ:**(ੳ) ਰਾਜ ਵਿੱਚ ਰੁਜ਼ਗਾਰ ਉਤਪਤੀ ਅਤੇ ਸਿਖਲਾਈ ਵਿਭਾਗ ਪੰਜਾਬ ਦੇ ਰੁਜ਼ਗਾਰ ਦਫ਼ਤਰਾਂ ਵਿੱਚ ਦਰਜ ਬੇਰੁਜ਼ਗਾਰਾਂ ਦੀ ਕੁੱਲ ਗਿਣਤੀ 3,80,309 (ਤਿੰਨ ਲੱਖ ਅੱਸੀ ਹਜ਼ਾਰ ਤਿੰਨ ਸੌ ਨੌਂ) ਹੈ।

(ਅ) ਰੁਜ਼ਗਾਰ ਉਤਪਤੀ ਅਤੇ ਸਿਖਲਾਈ ਵਿਭਾਗ ਪੰਜਾਬ ਦੇ ਖੇਤਰੀ ਰੁਜ਼ਗਾਰ ਦਫ਼ਤਰਾਂ ਵੱਲੋਂ ਸਰਕਾਰੀ, ਅ: ਸਰਕਾਰੀ ਅਤੇ ਹੋਰ

[ ਰੁਜ਼ਗਾਰ ਮੰਤਰੀ ]

ਅਦਾਰਿਆਂ ਵੱਲੋਂ ਅਸਾਮੀਆਂ ਅਧਿਸੂਚਿਤ ਕਰਨ ਤੇ ਨਿਯੋਜਕ ਵੱਲੋਂ ਨਿਰਧਾਰਿਤ ਵਿਦਿਅਕ ਯੋਗਤਾ ਅਤੇ ਹੋਰ ਸ਼ਰਤਾਂ ਅਨੁਸਾਰ ਰੁਜ਼ਗਾਰ ਦਫ਼ਤਰਾਂ ਵਿੱਚ ਬੇਰੁਜ਼ਗਾਰ ਉਮੀਦਵਾਰਾਂ ਦੇ ਨਾਂ ਨਿਯੁਕਤੀ ਲਈ ਇੰਟਰਵਿਊ ਹਿੱਤ ਭੇਜੇ ਜਾਂਦੇ ਹਨ। ਸਾਲ 2013 ਦੌਰਾਨ ਵਿਭਾਗ ਵੱਲੋਂ 21 ਰੁਜ਼ਗਾਰ ਮੇਲਿਆਂ ਦਾ ਆਯੋਜਨ ਕੀਤਾ ਗਿਆ, ਜਿਸ ਵਿੱਚ 2807 ਪ੍ਰਾਰਥੀਆਂ ਨੇ ਭਾਗ ਲਿਆ ਅਤੇ ਇਨ੍ਹਾਂ ਪ੍ਰਾਰਥੀਆਂ ਵਿਚੋਂ 935 ਪ੍ਰਾਰਥੀਆਂ ਨੂੰ ਨੌਕਰੀ ਤੇ ਲਗਵਾਇਆ। ਇਸ ਸਬੰਧ ਵਿੱਚ ਵਿਭਾਗ ਵੱਲੋਂ ਪ੍ਰਾਈਵੇਟ ਖੇਤਰ ਦੇ ਨਿਯੋਜਕਾਂ ਨਾਲ ਨਿੱਜੀ ਸੰਪਰਕ ਵੀ ਸਾਧਿਆ ਜਾਂਦਾ ਹੈ। ਰੁਜ਼ਗਾਰ ਦਫਤਰਾਂ ਵਿੱਚ ਦਰਜ ਬੇਰੁਜ਼ਗਾਰਾਂ ਨੂੰ ਸਵੈ-ਰੁਜ਼ਗਾਰ ਦੀਆਂ ਵੱਖ-ਵੱਖ ਸਕੀਮਾਂ ਬਾਰੇ ਜਾਣਕਾਰੀ ਦੇ ਕੇ ਸਵੈ-ਰੁਜ਼ਗਾਰ ਅਪਣਾਉਣ ਲਈ ਪ੍ਰੇਰਿਤ ਕੀਤਾ ਜਾਂਦਾ ਹੈ। ਵਿਭਾਗ ਵੱਲੋਂ ਸਕੂਲਾਂ ਅਤੇ ਕਾਲਜਾਂ ਵਿੱਚ ਮਾਸ ਕਾਉਂਸਿਲਿੰਗ ਪ੍ਰੋਗਰਾਮ ਆਯੋਜਿਤ ਕੀਤੇ ਜਾਂਦੇ ਹਨ ਅਤੇ ਉਨ੍ਹਾਂ ਨੂੰ ਵੱਖ-ਵੱਖ ਕਿੱਤਿਆਂ ਅਤੇ ਬਾਜ਼ਾਰ ਦੀ ਲੋੜ ਅਨੁਸਾਰ ਵਾਧੂ ਮੰਗ ਵਾਲੇ ਕਿੱਤਿਆਂ ਦੀ ਜਾਣਕਾਰੀ ਅਤੇ ਇਸ ਸਬੰਧੀ ਵੋਕੇਸ਼ਨਲ ਟ੍ਰੇਨਿੰਗ ਆਦਿ ਬਾਰੇ ਵੀ ਜਾਣੂੰ ਕਰਵਾਇਆ ਜਾਂਦਾ ਹੈ। ਸਾਲ 2013 ਦੌਰਾਨ ਮਾਸ ਕਾਊਂਸਲਿੰਗ ਪ੍ਰੋਗਰਾਮ ਅਧੀਨ 1325 ਵਿਦਿਅਕ ਸੰਸਥਾਵਾਂ ਕਵਰ ਕੀਤੀਆਂ ਗਈਆਂ ਅਤੇ ਵਿਸ਼ੇਵਾਰ ਮਾਹਿਰਾਂ ਵੱਲੋਂ 2717 ਭਾਸ਼ਣ ਕਰਵਾਏ ਗਏ ਜਿਸ ਵਿੱਚ 2,22,072 ਵਿਦਿਆਰਥੀਆਂ ਨੇ ਲਾਭ ਉਠਾਇਆ।

(ੲ) ਸਰਕਾਰ ਵੱਲੋਂ ਮਿਤੀ 01-04-2012 ਤੋਂ ਹੁਣ ਤੱਕ ਰਾਜ ਦੇ ਸਮੂਹ ਵਿਭਾਗਾਂ ਤੋਂ ਬੇਰੁਜਗਾਰਾਂ ਨੂੰ ਰੈਗੂਲਰ ਤੌਰ ਤੇ ਸਰਕਾਰੀ ਸੇਵਾਵਾਂ ਵਿੱਚ ਭਰਤੀ ਸਬੰਧੀ ਸੂਚਨਾ ਮੰਗਣ ਤੇ ਲਗਭਗ 18 ਵਿਭਾਗਾਂ ਤੋਂ ਪ੍ਰਾਪਤ ਸੂਚਨਾ ਅਨੁਸਾਰ 6426 ਬੇਰੋਜ਼ਗਾਰਾਂ ਨੂੰ ਸਰਕਾਰੀ ਸੇਵਾ ਵਿੱਚ ਰੈਗੂਲਰ ਤੌਰ ਤੇ ਭਰਤੀ ਕੀਤਾ ਗਿਆ। ਇਸ ਸੂਚਨਾ ਵਿੱਚ ਜਿਨ੍ਹਾਂ ਵਿਭਾਗਾਂ ਵੱਲੋਂ ਸੂਚਨਾ ਪ੍ਰਾਪਤ ਨਹੀਂ ਹੋਈ, ਸ਼ਾਮਲ ਕੀਤੀ ਜਾਣੀ ਬਾਕੀ ਹੈ।

---

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ : 100***

(ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ।)

---

**ਮੰਡੀ ਬੋਰਡ ਅਧੀਨ ਆਉਂਦੀਆਂ ਸੜਕਾਂ ਦੀ ਮੁਰੰਮਤ ਕਰਨਾ**

**101. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਮੁਹਾਲੀ ਹਲਕੇ ਵਿਚ ਮੰਡੀ ਬੋਰਡ ਦੇ ਅਧਿਕਾਰ ਖੇਤਰ ਅਧੀਨ ਸੜਕਾਂ ਦਾ ਵੇਰਵਾ ਕੀ ਹੈ ਅਤੇ ਹਰੇਕ ਸੜਕ ਦੀ ਪਿਛਲੀ ਵਾਰ ਮੁਰੰਮਤ ਕਦੋਂ ਕੀਤੀ ਗਈ ਸੀ;

(ਅ) ਉਪ੍ਰੋਕਤ ਭਾਗ (ੳ) ਵਿਚ ਵਰਣਿਤ ਸੜਕਾਂ ਵਿਚੋਂ ਬਦਹਾਲ ਹੋ ਗਈਆਂ ਸੜਕਾਂ ਦੀ ਮੁਰੰਮਤ ਕਦੋਂ ਤੱਕ ਕਰਵਾ ਦਿੱਤੀ ਜਾਵੇਗੀ?

**ਸਰਦਾਰ ਤੋਤਾ ਸਿੰਘ :** (ੳ) ਅਤੇ (ਅ) ਹਲਕਾ ਮੋਹਾਲੀ ਦੀਆਂ ਲਿੰਕ ਸੜਕਾਂ ਪੰਜਾਬ ਮੰਡੀ ਬੋਰਡ ਦੇ ਅਧਿਕਾਰ ਖੇਤਰ ਵਿਚ ਨਹੀਂ ਹਨ ਜੀ। ਇਸ ਹਲਕੇ ਦੀਆਂ ਲਿੰਕ ਸੜਕਾਂ ਮਹਿਕਮਾ ਲੋਕ ਨਿਰਮਾਣ ਵਿਭਾਗ (ਭ ਤੇ ਮ) ਦੇ ਅਧਿਕਾਰ ਖੇਤਰ ਵਿਚ ਹਨ।

---

**ਲੋਕ ਨਿਰਮਾਣ ਵਿਭਾਗ ਅਧੀਨ ਆਉਂਦੀਆਂ ਸੜਕਾਂ ਦੀ ਮੁਰੰਮਤ ਕਰਨਾ**

**102. ਸਰਦਾਰ ਬਲਬੀਰ ਸਿੰਘ ਸਿੱਧੂ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਮੁਹਾਲੀ ਹਲਕੇ ਵਿੱਚ ਲੋਕ ਨਿਰਮਾਣ (ਭ ਤੇ ਮ) ਅਧੀਨ ਆਉਂਦੀਆਂ ਸੜਕਾਂ ਦਾ ਵੇਰਵਾ ਕੀ ਹੈ ਅਤੇ ਹਰੇਕ ਸੜਕ ਦੀ ਪਿਛਲੀ ਵਾਰ ਮੁਰੰਮਤ ਕਦੋਂ ਕੀਤੀ ਗਈ ਸੀ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸੜਕਾਂ ਵਿੱਚੋਂ ਬਦਹਾਲ ਹੋ ਗਈਆਂ ਸੜਕਾਂ ਦੀ ਮੁਰੰਮਤ ਕਦੋਂ ਤੱਕ ਕਰਵਾ ਦਿੱਤੀ ਜਾਵੇਗੀ ?

---

*For Unstarred Question No. 100 and reply thereto Please see Appendix to this Debates.

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ,

(ੳ) ਸਾਹਿਬਜ਼ਾਦਾ ਅਜੀਤ ਸਿੰਘ ਨਗਰ ਅਸੰਬਲੀ ਹਲਕੇ ਵਿੱਚ ਪੰਜਾਬ ਲੋਕ ਨਿਰਮਾਣ ਵਿਭਾਗ (ਭ ਤੇ ਮ) ਦੇ ਅਧਿਕਾਰ ਖੇਤਰ ਵਿੱਚ 216.83 ਕਿਲੋਮੀਟਰ ਲਿੰਕ ਸੜਕਾਂ ਪੈਂਦੀਆਂ ਹਨ। ਇਨ੍ਹਾਂ ਦਾ ਵੇਰਵਾ ਸਣੇ ਆਖਰੀ ਮੁਰੰਮਤ ਦੀ ਮਿਤੀ ਅਨੁਲੱਗ 'ੳ'* ਅਨੁਸਾਰ ਹੈ।

(ਅ) ਉਪਰੋਕਤ ਅਨੁਲੱਗ 'ੳ' ਵਿੱਚ ਦਰਸਾਈਆਂ 44.81 ਕਿਲੋਮੀਟਰ ਲਿੰਕ ਸੜਕਾਂ ਦੀ ਮੁਰੰਮਤ ਸਪੈਸ਼ਲ ਰਿਪੇਅਰ ਪ੍ਰੋਗਰਾਮ 2013-14 ਅਤੇ ਨਾਬਾਰਡ-19 ਸਕੀਮ ਅਧੀਨ ਪ੍ਰਗਤੀ ਅਧੀਨ ਹੈ। ਇਨ੍ਹਾਂ ਸੜਕਾਂ ਦੀ ਮੁਰੰਮਤ ਦੇ ਕੰਮ ਮਿਤੀ 31-10-2014 ਤੱਕ ਮੁਕੰਮਲ ਕਰ ਦਿੱਤੇ ਜਾਣਗੇ। ਇਨ੍ਹਾਂ ਸੜਕਾਂ ਦੀ ਸੂਚੀ ਅਨੁਲੱਗ-'ਅ'* ਅਨੁਸਾਰ ਹੈ। ਸਰਕਾਰ ਦੀ ਪਾਲਿਸੀ ਅਨੁਸਾਰ ਇਸ ਹਲਕੇ ਵਿੱਚ ਮਾਰਚ 2014 ਤੱਕ 59.40 ਕਿ:ਮੀ: ਸੜਕਾਂ ਹੋਰ ਮੁਰੰਮਤ ਲਈ ਡਿਊ ਹਨ। ਇਨ੍ਹਾਂ ਸੜਕਾਂ ਦੀ ਸੂਚੀ ਅਨੁਲੱਗ 'ੲ'* ਅਨੁਸਾਰ ਹੈ। ਹਾਲ ਦੀ ਘੜੀ ਇਨ੍ਹਾਂ ਸੜਕਾਂ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਨਹੀ ਹੈ। ਜਦੋ ਇਨ੍ਹਾਂ ਸੜਕਾਂ ਦੀ ਮੁਰੰਮਤ ਲਈ ਫੰਡਜ ਪ੍ਰਾਪਤ ਹੋਣਗੇ ਤਾਂ ਇਨ੍ਹਾਂ ਸੜਕਾਂ ਦੀ ਮੁਰੰਮਤ ਦਾ ਕੰਮ ਹੱਥ ਵਿੱਚ ਲੈ ਲਿਆ ਜਾਵੇਗਾ।

---

## ਸ਼ਗਨ ਸਕੀਮ ਦੇ ਪੈਂਡਿੰਗ ਕੇਸਾਂ ਦੀ ਗਿਣਤੀ

**106. ਸ਼੍ਰੀ ਐਸ.ਆਰ.ਕਲੇਰ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਜਗਰਾਉਂ ਵਿਚ ਸ਼ਗਨ ਸਕੀਮ ਲੈਣ ਲਈ ਸਾਲ 2007 ਤੋਂ 2014 ਤੱਕ ਕਿੰਨੀਆਂ ਅਰਜ਼ੀਆਂ ਪ੍ਰਾਪਤ ਹੋਈਆਂ ਅਤੇ ਕਿੰਨੇ ਲਾਭਪਾਤਰੀਆਂ ਨੂੰ ਇਹ ਸ਼ਗਨ ਸਕੀਮ ਦਾ ਲਾਭ ਪ੍ਰਾਪਤ ਹੋਇਆ ਅਤੇ ਬਾਕੀ ਪੈਂਡਿੰਗ ਕੇਸਾਂ ਦਾ ਕਦੋਂ ਤੱਕ ਨਿਪਟਾਰਾ ਹੋ ਜਾਵੇਗਾ?

**ਸਰਦਾਰ ਗੁਲਜਾਰ ਸਿੰਘ ਰਣੀਕੇ :** ਹਲਕਾ ਜਗਰਾਉਂ ਵਿਚ ਸਾਲ 2007 ਤੋਂ 30.6.2014 ਤੱਕ ਕੁੱਲ 5393 ਅਰਜ਼ੀਆਂ ਪ੍ਰਾਪਤ ਹੋਈਆਂ, ਜਿਨ੍ਹਾਂ ਵਿਚੋਂ 5356 ਲਾਭਪਾਤਰੀਆਂ ਨੂੰ 80.34 ਲੱਖ ਰੁਪਏ ਦੀ ਰਾਸ਼ੀ ਵੰਡੀ ਗਈ

*Placed in the Revisor's Branch.

ਅਤੇ 37 ਕੇਸ ਪੈਂਡਿੰਗ ਹਨ, ਜਿਨ੍ਹਾਂ ਦਾ ਨਿਪਟਾਰਾ ਸਮਾਂ-ਬੱਧ ਢੰਗ ਨਾਲ ਕੀਤਾ ਜਾਵੇਗਾ ਜੀ।

-----

## ਮਨਰੇਗਾ ਦੇ ਕੰਮਾਂ ਦਾ ਵੇਰਵਾ

**107. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਮੋਹਾਲੀ ਹਲਕੇ ਵਿੱਚ ਮਨਰੇਗਾ ਤਹਿਤ ਕਿਹੜੇ-ਕਿਹੜੇ ਪਿੰਡਾਂ ਵਿੱਚ ਕੰਮ ਚੱਲ ਰਹੇ ਹਨ ;

(ਅ) ਇਨ੍ਹਾਂ ਪ੍ਰੋਜੈਕਟਾਂ ਦੇ ਅਧੀਨ ਕਿੰਨੇ ਲੋਕਾਂ ਨੂੰ ਰੁਜ਼ਗਾਰ ਦਿੱਤਾ ਗਿਆ ਹੈ ;

(ੲ) ਕੰਮ ਕਰਨ ਵਾਲੇ ਮਜ਼ਦੂਰਾਂ ਨੂੰ ਮਜ਼ਦੂਰੀ ਦਾ ਭੁਗਤਾਨ ਕਿਵੇਂ ਕੀਤਾ ਜਾਂਦਾ ਹੈ ;

(ਸ) ਸਾਲ 2009-10, 2010-11, 2011-12, 2012-13, 2013-14 ਦੌਰਾਨ ਇਨ੍ਹਾਂ ਸਕੀਮਾਂ ਅਧੀਨ ਕਿੰਨੇ ਪੈਸੇ ਖਰਚੇ ਗਏ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ,

(ੳ) ਮੋਹਾਲੀ ਹਲਕੇ ਵਿੱਚ ਮਗਨਰੇਗਾ ਤਹਿਤ ਵਿੱਤੀ ਵਰ੍ਹੇ 2014-15 ਦੌਰਾਨ ਗੋਬਿੰਦਗੜ੍ਹ, ਦਰਾਲੀ, ਮੋਜਪੁਰ, ਸੇਖਣ ਮਾਜਰਾ, ਮੋਟੇ ਮਾਜਰਾ, ਕੁਰੜੀ, ਬਲੋਂਗੀ ਕਲੋਨੀ, ਗੀਗੇ ਮਾਜਰਾ, ਕੰਡਾਲਾ ਪੰਚਾਇਤਾਂ ਵਿੱਚ ਕੰਮ ਚੱਲ ਰਹੇ ਹਨ।

(ਅ) ਇਨ੍ਹਾਂ ਪ੍ਰੋਜੈਕਟਾਂ ਦੇ ਅਧੀਨ 3353 ਪਰਿਵਾਰਾਂ ਨੂੰ ਰੁਜ਼ਗਾਰ ਮੁਹੱਈਆ ਕਰਵਾਇਆ ਗਿਆ ਹੈ ।

(ੲ) ਮਗਨਰੇਗਾ ਅਧੀਨ ਕੰਮ ਕਰਨ ਵਾਲੇ ਮਜ਼ਦੂਰਾਂ ਨੂੰ ਉਨ੍ਹਾਂ ਦੀ ਮਜ਼ਦੂਰੀ ਦਾ ਭੁਗਤਾਨ ਸਿੱਧੇ ਤੌਰ ਤੇ ਉਨ੍ਹਾਂ ਦੇ ਬੈਂਕ ਦੇ ਖਾਤੇ ਵਿੱਚ ਕੀਤਾ ਜਾ ਰਿਹਾ ਹੈ ।

(ਸ) ਮਗਨਰੇਗਾ ਅਧੀਨ ਮੋਹਾਲੀ ਹਲਕੇ ਵਿੱਚ ਵਿੱਤੀ ਵਰ੍ਹੇ 2009-10, 2010-11, 2011-12, 2012-13, 2013-14 ਤੱਕ ਦੇ ਖਰਚੇ ਦਾ ਵੇਰਵਾ ਹੇਠਾਂ ਲਿਖੇ ਅਨੁਸਾਰ ਹੈ:-

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

| ਲੜੀ ਨੰ: | ਵਿੱਤੀ ਵਰ੍ਹਾ | ਖਰਚਾ (ਲੱਖਾਂ ਵਿੱਚ) |
|---|---|---|
| 1. | 2009-10 | 60.00 |
| 2. | 2010-11 | 38.97 |
| 3. | 2011-12 | 44.00 |
| 4. | 2012-13 | 9.81 |
| 5. | 2013-14 | 30.32 |

―――

**ਮਾਨਯੋਗ ਸਪੀਕਰ :** ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ । ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ........(ਵਿਘਨ)....

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਇਹ ਅਖਬਾਰਾਂ ਵਿੱਚ ਛਪ ਗਈ ਹੈ ।

**ਮਾਨਯੋਗ ਸਪੀਕਰ :** ਇਸ ਤੇ ਕੀ ਕਰਨਾ ਹੈ, ਇਹ ਬਾਅਦ ਵਿੱਚ ਦੇਖਾਂਗੇ। ..(ਵਿਘਨ).. ਮੈਂ ਕਿਹਾ ਜੀ, please sit down.

―――

## PRESENTATION OF THE FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ :** ਇਹ ਗੱਲ ਮੈਂ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਮੈਂਬਰ ਸਾਹਿਬਾਨ ਵਾਸਤੇ ਲੋਕ ਸਭਾ ਦੀ ਤਰਜ਼ ਤੇ ਤਜਰਬੇ ਦੇ ਤੌਰ ਤੇ ਇੱਕ ਘੰਟੇ ਦਾ ਸਮਾਂ ਰੱਖਿਆ ਗਿਆ ਹੈ ਤਾਂ ਜੋ ਮੈਂਬਰ ਸਾਹਿਬਾਨ ਆਪਣੇ-ਆਪਣੇ ਹਲਕੇ ਦੇ ਲੋਕ ਮਹੱਤਤਾ ਦੇ ਸਬੰਧਤ ਮਸਲੇ ਹੀ ਸਦਨ ਦੇ ਧਿਆਨ ਵਿੱਚ ਲਿਆਉਣ। ਇਸ ਵਾਸਤੇ ਮਾਨਯੋਗ ਮੈਂਬਰਾਂ ਦੁਆਰਾ 100 ਸ਼ਬਦਾਂ ਦਾ ਨੋਟਿਸ ਸੈਸ਼ਨ ਸ਼ੁਰੂ ਹੋਣ ਤੋਂ ਇੱਕ ਦਿਨ ਪਹਿਲਾਂ ਦਿੱਤਾ ਜਾਵੇਗਾ ਅਤੇ ਇੱਕ ਘੰਟੇ ਦੇ ਸਮੇਂ ਵਿੱਚ ਉਹ ਮੈਂਬਰ ਹੀ ਬੋਲੇਗਾ, ਜਿਸ ਨੇ ਨੋਟਿਸ ਦਿੱਤਾ ਹੈ, ਉਸ ਥਾਂ ਤੋਂ ਕੋਈ ਹੋਰ ਮੈਂਬਰ ਨਹੀਂ ਬੋਲ ਸਕੇਗਾ । ਇਸ ਦੌਰਾਨ ਕੋਈ ਪੁਲੀਟੀਕਲ ਮਾਮਲਾ ਨਹੀਂ ਉਠਾਇਆ ਜਾਵੇਗਾ।

**ਮਾਨਯੋਗ ਸਪੀਕਰ :** ਹੁਣ ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ ਜਿਸ ਵਿੱਚ ਪੂਰੀ ਤਰ੍ਹਾਂ ਆਰਜ਼ੀ ਪ੍ਰੋਗਰਾਮ ਤੇ ਵਿਚਾਰ

ਵਟਾਂਦਰਾ ਕਰਨ ਤੋਂ ਬਾਅਦ ਕਮੇਟੀ ਨੇ ਸਿਫਾਰਸ਼ ਕੀਤੀ ਕਿ ਮਿਤੀ 16.7.2014 ਤੋਂ 22.7.2014 ਤੱਕ ਪੰਜਾਬ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਨਿਮਨਲਿਖਤ ਕੰਮ-ਕਾਰ ਕੀਤਾ ਜਾਵੇਗਾ :

| | |
|---|---|
| ਬੁੱਧਵਾਰ, ਮਿਤੀ 16 ਜੁਲਾਈ, 2014 (10.00 ਵਜੇ ਸਵੇਰੇ) | (i) ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਨਾ । (ii) ਸਾਲ 2014-15 ਲਈ ਬਜਟ ਅਨੁਮਾਨ ਪੇਸ਼ ਕਰਨਾ । |
| ਵੀਰਵਾਰ, ਮਿਤੀ 17 ਜੁਲਾਈ, 2014 (10.00 ਵਜੇ ਸਵੇਰੇ) | (i) ਗੈਰ ਸਰਕਾਰੀ ਕੰਮ ਕਾਰ ਅਤੇ (ii) ਮਾਨਯੋਗ ਮੈਂਬਰਜ਼ ਲਈ ਆਪਣੇ ਹਲਕਿਆਂ ਦੀਆਂ ਸਮੱਸਿਆਵਾਂ ਉਠਾਉਣ ਲਈ 1 ਘੰਟੇ ਦਾ ਸਮਾਂ ਦੇਣਾ। |
| ਸ਼ੁੱਕਰਵਾਰ, ਮਿਤੀ 18 ਜੁਲਾਈ, 2014 (10.00 ਵਜੇ ਸਵੇਰੇ) | ਸਾਲ 2014-15 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ |
| ਸ਼ਨਿੱਚਰਵਾਰ, ਮਿਤੀ 19 ਜੁਲਾਈ, 2014<br>ਐਤਵਾਰ, ਮਿਤੀ 20 ਜੁਲਾਈ, 2014 | ਛੁੱਟੀਆਂ |
| ਸੋਮਵਾਰ, ਮਿਤੀ 21 ਜੁਲਾਈ, 2014 (2.00 ਵਜੇ ਬਾਅਦ ਦੁਪਹਿਰ) | ਸਾਲ 2014-15 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਅਰੰਭ ਕਰਨਾ । (ਸਮਾਪਤ ਕੀਤੀ ਜਾਵੇਗੀ।) |
| ਮੰਗਲਵਾਰ, ਮਿਤੀ 22 ਜੁਲਾਈ, 2014 (10.00 ਵਜੇ ਸਵੇਰੇ) | (i) ਸਾਲ 2014-15 ਲਈ ਬਜਟ ਅਨੁਮਾਨਾਂ ਦੇ ਸਬੰਧ ਵਿੱਚ ਗਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ; (ii) ਸਾਲ 2014-15 ਲਈ ਬਜਟ ਅਨੁਮਾਨਾਂ ਦੇ ਸਬੰਧ ਵਿੱਚ ਨਮਿੱਤਣ ਬਿਲ; (iii) ਵਿਧਾਨਕ ਕੰਮ-ਕਾਰ; ਅਤੇ |

[ ਮਾਨਯੋਗ ਸਪੀਕਰ ]

(iv) ਸਦਨ ਨੂੰ ਅਣਮਿੱਥੇ ਸਮੇਂ ਲਈ ਸਥੱਗਿਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ ।

ਇਸ ਤੋਂ ਇਲਾਵਾ ਕਮੇਟੀ ਨੇ ਵਿਚਾਰ-ਵਟਾਂਦਰਾ ਕਰਨ ਉਪਰੰਤ ਇਹ ਵੀ ਫੈਸਲਾ ਕੀਤਾ ਕਿ ਸਦਨ ਵਿੱਚ ਗੈਰ ਸਰਕਾਰੀ ਕੰਮ-ਕਾਰ ਵਾਲੇ ਦਿਨ ਹਾਊਸ ਦਾ ਬਿਜ਼ਨਸ ਖਤਮ ਹੋਣ ਤੋਂ ਬਾਅਦ ਮਾਨਯੋਗ ਮੈਂਬਰਜ਼ ਨੂੰ ਸਿਰਫ਼ ਤੇ ਸਿਰਫ਼ ਆਪਣੇ-ਆਪਣੇ ਹਲਕਿਆਂ ਦੀਆਂ ਸਮੱਸਿਆਵਾਂ ਉਠਾਉਣ ਲਈ 1 ਘੰਟੇ ਦਾ ਸਮਾਂ ਦਿੱਤਾ ਜਾਇਆ ਕਰੇਗਾ। ਇਹ ਵੀ ਫੈਸਲਾ ਕੀਤਾ ਗਿਆ ਕਿ ਇਸ ਸਮੇਂ ਦੌਰਾਨ ਹੋਰ ਕਿਸੇ ਵੀ ਤਰ੍ਹਾਂ ਦੇ ਮੁੱਦੇ ਤੇ ਬਹਿਸ ਕਰਨ ਦੀ ਆਗਿਆ ਨਹੀਂ ਦਿੱਤੀ ਜਾਵੇਗੀ ।

ਕਮੇਟੀ ਨੇ ਇਹ ਵੀ ਫੈਸਲਾ ਕੀਤਾ ਕਿ ਜਦੋਂ ਇਸ ਸਮੇਂ ਦੌਰਾਨ ਸਬੰਧਤ ਮੈਂਬਰਜ਼ ਆਪਣੇ-ਆਪਣੇ ਹਲਕਿਆਂ ਦੀਆਂ ਸਮੱਸਿਆਵਾਂ ਹਾਊਸ ਵਿੱਚ ਰੱਖਣਗੇ ਤਾਂ ਸਰਕਾਰ ਵੱਲੋਂ ਘੱਟ ਤੋਂ ਘੱਟ ਇੱਕ ਮੰਤਰੀ ਦੀ ਡਿਊਟੀ ਹਾਊਸ ਵਿੱਚ ਹਾਜ਼ਰ ਰਹਿਣ ਲਈ ਲਗਾਈ ਜਾਵੇਗੀ ।

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਏ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ ।

ਬਹਿਸ, ਜੇ ਕੋਈ ਹੋਵੇ ?

**ਸ਼੍ਰੀ ਸੁਨੀਲ ਜਾਖੜ (ਅਬੋਹਰ) :** ਸਪੀਕਰ ਸਾਹਿਬ, ਕੱਲ੍ਹ ਜਦੋਂ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਹੋ ਰਹੀ ਸੀ, ਉਸ ਵਿੱਚ ਵੀ ਅਤੇ

ਬਜਟ ਸੈਸ਼ਨ ਚਾਲੂ ਹੋਣ ਤੋਂ ਇੱਕ ਦਿਨ ਪਹਿਲਾਂ ਵੀ ਤੁਹਾਡੇ ਨਾਲ ਮਿਲ ਕੇ ਸਾਡੇ ਕਾਂਗਰਸ ਦੇ ਸਾਰੇ ਮੈਂਬਰ ਸਾਹਿਬਾਨ ਨੇ ਰਿਕੁਐਸਟ ਕੀਤੀ ਸੀ। ਅਸੀਂ ਤੁਹਾਨੂੰ ਇੱਕ ਲਿਸਟ ਸਬਮਿਟ ਕੀਤੀ ਸੀ, ਪੰਜਾਬ ਦੇ ਭਖਦੇ ਮਸਲਿਆਂ ਤੇ ਬਹਿਸ ਕਰਨ ਬਾਰੇ। ਉਸ ਤੋਂ ਪਿਛਲੀ ਵਾਰੀ ਵੀ.......

**ਮਾਨਯੋਗ ਸਪੀਕਰ :** ਤੁਹਾਡਾ ਕੋਈ ਨੋਟਿਸ ਤਾਂ ਆਇਆ ਨਹੀਂ। ਮੁਆਫ਼ ਕਰਨਾ ਮੈਂ ਇਸ ਮਸਲੇ ਤੇ ਗੱਲ ਕਰਨੀ ਨਹੀਂ ਚਾਹੁੰਦਾ ਸੀ। ਪਿਛਲੀ ਵਾਰ ਤੁਸੀਂ ਮੈਨੂੰ ਪੰਜ ਮਸਲਿਆਂ ਦਾ ਨੋਟਿਸ ਦਿੱਤਾ ਸੀ। ਨੋਟਿਸ ਤਾਂ ਨਹੀਂ, ਮਤਲਬ ਤੁਸੀਂ ਮੈਨੂੰ ਰੀਪ੍ਰਜ਼ੈਂਟੇਸ਼ਨ ਦਿੱਤੀ ਸੀ।

**Shri Sunil Jakhar:** Exactly, Sir.

**ਮਾਨਯੋਗ ਸਪੀਕਰ :** ਉਨ੍ਹਾਂ ਪੰਜ ਮਸਲਿਆਂ ਵਿਚੋਂ ਮੇਰਾ ਖਿਆਲ ਹੈ ਕਿ ਚਾਰ ਮਸਲਿਆਂ ਤੇ ਟਾਈਮ ਦਿੱਤਾ ਗਿਆ ਹੈ। ਉਹ ਪੰਜ-ਚਾਰ ਦਿਨ ਪਹਿਲਾਂ ਸੀ। ਮੇਰੀਆਂ ਕਈ ਡਿਫੀਕਲਟੀਜ਼ ਹੁੰਦੀਆਂ ਹਨ। ਉਸ ਦੇ ਮੁਤਾਬਿਕ ਮੈਂ ਤੁਹਾਡੇ ਚਾਰ ਮਸਲਿਆਂ ਤੇ ਬਹਿਸ ਕਰਵਾ ਦਿੱਤੀ ਹੈ। ਹੁਣ ਜੇ ਇੱਕ ਦਿਨ ਪਹਿਲਾਂ ਤੁਸੀਂ ਮੈਨੂੰ ਨੋਟਿਸ ਦਿੰਦੇ ਹੋ ਤਾਂ ਕਈ ਮਸਲਿਆਂ ਨਾਲ ਸਬੰਧਤ ਗੱਲਬਾਤ ਹੁੰਦੀ ਹੈ। ਸੋ, ਇਸ ਕਰਕੇ ਇਸ ਵਿੱਚ ਨਾ ਤਾਂ ਤੁਸੀਂ ਨੋਟਿਸ ਦਿੱਤਾ ਹੈ, ਨਾ ਕਿਸੇ ਹੋਰ ਨੇ ਨੋਟਿਸ ਦਿੱਤਾ ਹੈ ਕਿ ਅਸੀਂ ਇਸ ਤੇ ਬਹਿਸ ਕਰਨੀ ਚਾਹੁੰਦੇ ਹਾਂ।

**ਸ਼੍ਰੀ ਸੁਨੀਲ ਜਾਖੜ :** ਪਿਛਲੀ ਵਾਰੀ ਤੁਸੀਂ ਨੋਟਿਸ ਅਕਸੈਪਟ ਕੀਤਾ ਸੀ। ਹੁਣ ਵੀ ਅਸੀਂ ਸਾਰੇ ਮੈਂਬਰ ਸਾਹਿਬਾਨ ਲਿਖ ਕੇ ਦੇ ਕੇ ਗਏ ਹਾਂ, are we going to stick by such rules ਕਿ ਉਸ ਵਿੱਚ ਲਿਖਿਆ ਨਹੀਂ ਗਿਆ ਕਿ ਬੇਨਤੀ ਕੀਤੀ ਜਾਂਦੀ ਹੈ ਕਿ ਇਹ ਅਕਸੈਪਟ ਕੀਤੇ ਜਾਣ। ਤੁਹਾਡੀ ਮਜ਼ਬੂਰੀ ਹੋ ਸਕਦੀ ਹੈ, ਤਕਲੀਫ਼ ਹੋ ਸਕਦੀ ਹੈ ਕਿ ਇਹ ਅਕਸੈਪਟ ਨਹੀਂ ਕੀਤਾ ਜਾ ਸਕਦਾ।

**ਮਾਨਯੋਗ ਸਪੀਕਰ :** ਮੈਂ ਤਾਂ ਰੂਲਜ਼ ਦੇ ਮੁਤਾਬਿਕ ਕਰਨਾ ਹੈ।

**Shri Sunil Jakhar :** You accepted these applications last time also, Sir. ਮੁੱਦੇ ਪਿਛਲੀ ਵਾਰ ਵੀ ਜ਼ਿਆਦਾ ਸਨ। ਤੁਹਾਨੂੰ 21 ਮੁੱਦਿਆਂ ਦੀ ਲਿਸਟ ਦਿੱਤੀ ਸੀ ਅਤੇ ਤੁਸੀਂ ਕਿਹਾ ਸੀ ਕਿ ਮੈਂ ਗੌਰਮਿੰਟ ਨਾਲ ਡਿਸਕਸ ਕਰਕੇ ਤੁਹਾਨੂੰ ਮੌਕਾ ਦਿਆਂਗਾ। ਤੁਸੀਂ ਇਸ ਗੱਲ ਤੇ ਵੀ ਸਹਿਮਤ ਨਹੀਂ ਹੋਏ

[ ਸ਼੍ਰੀ ਸੁਨੀਲ ਜਾਖੜ]

ਕਿ ਸੈਸ਼ਨ ਦਾ ਸਮਾਂ ਵਧਾਇਆ ਜਾਵੇ। ਉਸ ਤੋਂ ਬਾਅਦ ਮੈਂ ਰਿਕੁਐਸਟ ਕੀਤੀ ਕਿ ਘੱਟੋ-ਘੱਟ ਇਨ੍ਹਾਂ ਇਸ਼ੂਜ਼ ਤੇ ਟਾਈਮ-ਬਾਊਂਡ ਕਰ ਦਿਉ। ਬਿਜਲੀ ਅਤੇ ਪਾਣੀ ਦਾ ਮਸਲਾ ਹੈ, ਅੱਜ ਪੰਜਾਬ ਵਿੱਚ ਨਸ਼ੇ ਦਾ ਮਸਲਾ ਹੈ, ਰੇਤੇ-ਬਜਰੀ ਦਾ ਮਸਲਾ ਹੈ। ਦਲਿਤ ਭਾਈਚਾਰੇ ਦੇ ਮਸਲੇ ਹਨ। ਨਰੇਗਾ ਦੇ ਵਿੱਚ ਘਪਲੇ ਹੋ ਰਹੇ ਹਨ। ਅੱਜ ਪ੍ਰਾਪਰਟੀ ਟੈਕਸ ਦਾ ਮੁੱਦਾ ਹੈ। ਅਸੀਂ ਸਾਰੇ 21 ਮੁੱਦਿਆਂ ਦੀ ਤੁਹਾਨੂੰ ਲਿਸਟ ਦਿੱਤੀ ਹੈ। ਅਗਰ ਆਪਾਂ ਇਹ ਮੁੱਦੇ ਸੈਸ਼ਨ ਦੇ ਵਿੱਚ ਡਿਸਕਸ ਨਹੀਂ ਕਰ ਸਕਦੇ। ਗੌਰਮਿੰਟ ਨੇ ਇੱਕੋ ਪਲੀਅ ਲਈ ਸੀ, ਇਹ ਮੁੱਦੇ ਪਿਛਲੀ ਵਾਰੀ ਵੀ ਡਿਸਕਸ ਹੋਏ ਹਨ। ਮੈਂ ਕਹਿੰਦਾ ਹਾਂ ਕਿ it is all the more important that these should be discussed. ਅਗਰ ਡਿਸਕਸ ਹੋ ਕੇ ਅੱਜ ਵੀ ਉਹ ਮੁੱਦੇ ਖੜ੍ਹੇ ਹਨ ਤਾਂ ਫਿਰ ਉਸ ਡਿਸਕਸ਼ਨ ਦਾ ਫਾਇਦਾ ਕੀ ਹੈ? Then we are completing just a mere formality. ਇਨ੍ਹਾਂ ਨੇ ਬਜਟ ਪਾਸ ਕਰ ਦੇਣਾ ਹੈ। ਇਥੇ ਤੁਸੀਂ ਪਾਸ ਕਰਵਾ ਲੈਣਾ ਹੈ ਕਿਉਂਕਿ ਤੁਹਾਡੇ ਕੋਲ ਮੈਜਾਰਟੀ ਹੈ। I respect the dignity of the House as much as anybody else. ਮੈਂ ਬੜਾ ਕੌੜਾ ਘੁੱਟ ਪੀ ਕੇ ਇਥੇ ਖੜ੍ਹਾ ਹੋਇਆ ਹਾਂ, ਬਜਟ ਦੀ ਪ੍ਰੈਜ਼ੈਂਟੇਸ਼ਨ ਤੋਂ ਪਹਿਲਾਂ ਖੜ੍ਹਾ ਹੋਇਆ ਹਾਂ। ਬਜਟ ਦੀ ਇੰਪਾਰਟੈਂਸ ਤੁਸੀਂ ਦੇਖ ਲਵੋ, I do not know what is keeping the Hon'ble Chief Minister away, may be ਕੋਈ ਮਜ਼ਬੂਰੀ ਹੋਣੀ ਹੈ ਪਰ ਉਸ ਤੋਂ ਵੀ ਵੱਡੀ ਗੱਲ, ਸਪੀਕਰ ਸਾਹਿਬ, ਜਿਹੜਾ ਬਜਟ ਆਪਾਂ ਇੰਨੇ ਮਹੀਨੇ ਵੋਟ-ਆਨ-ਅਕਾਊਂਟ ਲਿਆ ਕੇ ਅੱਗੇ ਕਰ ਦਿੱਤਾ, ਜੇ ਇੱਕ ਘੰਟਾ ਸਾਨੂੰ ਤੁਸੀਂ ਜ਼ੀਰੋ ਆਵਰ ਵਿੱਚ ਦਿਉ, ਬਿਜਲੀ ਪਾਣੀ ਦੇ ਮੁੱਦੇ ਦੇ ਉਤੇ ਦਿਉ। ਅੱਜ ਬਿਜਲੀ ਪਾਣੀ ਦੇ ਮੁੱਦੇ ਤੇ ਹਾਹਾਕਾਰ ਮੱਚ ਰਹੀ ਹੈ। (ਆਪੋਜ਼ੀਸ਼ਨ ਵਲੋਂ ਥੰਪਿੰਗ) ਸਾਡੇ ਸਾਥੀ ਉਧਰੋਂ ਵੀ ਇਹ ਜਾਣਦੇ ਹਨ। ਉਸ ਤੇ ਡਿਸਕਸ਼ਨ ਕਦੋਂ ਕਰਾਂਗੇ ....

**ਮਾਨਯੋਗ ਸਪੀਕਰ :** ਚੀਫ਼ ਮਨਿਸਟਰ ਸਾਹਿਬ ਨੇ 16, 17 ਅਤੇ 18 ਨੂੰ ਹਾਊਸ ਵਿੱਚ ਨਾ ਆਉਣ ਲਈ ਹਾਊਸ ਤੋਂ ਮੁਆਫੀ ਮੰਗੀ ਹੈ ਕਿ ਉਨ੍ਹਾਂ ਨੂੰ ਕੋਈ ਜ਼ਰੂਰੀ ਕੰਮ ਹੈ। ..(ਵਿਘਨ).. ਡਿਪਟੀ ਸੀ.ਐਮ. ਸਾਹਿਬ ਬੈਠੇ ਹਨ। ਜੇਕਰ ਕੋਈ ਪ੍ਰਾਬਲਮ ਆਉਂਦੀ ਹੈ ਤਾਂ ਡਿਪਟੀ ਸੀ.ਐਮ. ਸਾਹਿਬ ਬੈਠੇ ਹਨ, ਸਾਰੇ ਮੰਤਰੀ ਬੈਠੇ ਹਨ।

**ਸ਼੍ਰੀ ਸੁਨੀਲ ਜਾਖੜ :** ਸਰਕਾਰ ਦਾ ਵਿਊ ਸੀ ਕਿ ਇਹ ਮੁੱਦੇ ਪਹਿਲਾਂ ਡਿਸਕਸ ਹੋ ਗਏ ਹਨ, ਹੁਣ ਦੁਬਾਰਾ ਡਿਸਕਸ ਕਰਨ ਦੀ ਕੀ ਲੋੜ ਹੈ। ਸਪੀਕਰ ਸਾਹਿਬ, ਮੁੱਦੇ ਤਾਂ ਉਥੇ ਦੇ ਉਥੇ ਹੀ ਖੜ੍ਹੇ ਹਨ। ਪਰਨਾਲਾ ਉਥੇ ਦਾ ਉਥੇ ਖੜ੍ਹਾ ਹੈ। ਜਦੋਂ ਤੱਕ ਮਸਲਿਆਂ ਦੇ ਹੱਲ ਕਰਨ ਬਾਰੇ ਹਾਊਸ ਦੀ ਫਲੋਰ ਤੇ ਸਰਕਾਰ ਵੱਲੋਂ ਪੱਕੀ ਐਸ਼ੋਰੈਂਸ ਨਹੀਂ ਆਉਂਦੀ, ਉਦੋਂ ਤੱਕ, ਸਪੀਕਰ ਸਾਹਿਬ, ਇਨ੍ਹਾਂ ਡਿਸਕਸ਼ਨਜ਼ ਦਾ ਕੀ ਫਾਇਦਾ ਹੈ? ਕਿਉਂ ਸਾਨੂੰ ਤਨਖਾਹਾਂ ਦੇਈ ਜਾਂਦੇ ਹੋ? ਕਿਉਂ ਸਾਰੇ ਸਟਾਫ਼ ਨੂੰ ਲਗਾ ਰੱਖਿਆ ਹੈ? ਮੈਂ ਇਨ੍ਹਾਂ ਨਾਲ 100 ਪ੍ਰਤੀਸ਼ਤ ਸਹਿਮਤ ਹਾਂ ਕਿ ਰੇਤਾ-ਬਜਰੀ ਉਦੋਂ ਡਿਸਕਸ ਹੋਇਆ ਸੀ, ਪ੍ਰਾਪਰਟੀ ਟੈਕਸ ਦੇ ਉਤੇ ਪੂਰੀ ਡਿਸਕਸ਼ਨ ਹੋਈ ਸੀ। ਇੰਡਸਟਰੀ ਦਾ ਜੋ ਮਾੜਾ ਹਾਲ ਹੈ, ਸਪੀਕਰ ਸਾਹਿਬ, ਅੱਜ ਵੀ ਹਾਹਾਕਾਰ ਮਚੀ ਪਈ ਹੈ। ਮੈਂ ਪਰਸੋਂ ਲੁਧਿਆਣਾ ਜਾ ਕੇ ਆਇਆ ਹਾਂ। ਅੱਜ ਪੇਪਰ ਵਿੱਚ ਵੀ ਲੱਗਿਆ ਹੈ। ਪਹਿਲਾਂ ਬਿਜਲੀ ਦਾ ਕੱਟ ਵੱਡੀ ਇੰਡਸਟਰੀ ਤੇ ਸੀ ਅਤੇ ਅੱਜ ਸਮਾਲ ਐਂਡ ਮੀਡੀਅਮ ਇੰਡਸਟਰੀ ਉਤੇ ਵੀ ਤੁਸੀਂ ਕੱਟ ਲਗਾ ਦਿੱਤਾ ਹੈ। ਪੰਜਾਬ ਕਿੱਥੇ ਜਾਏਗਾ? ਕੀ ਆਪਾਂ ਇਹ ਡਿਸਕਸ ਨਹੀਂ ਕਰ ਸਕਦੇ? ਕਦੋਂ ਡਿਸਕਸ ਕਰਾਂਗੇ? ਸਪੀਕਰ ਸਾਹਿਬ, ਮੇਰੀ humble submission ਹੈ ਕਿ you are the custodian of this dignity, the dignity that you are talking about, you are the custodian of this dignity. ਅਸੀਂ ਤੁਹਾਡੇ ਨਾਲ ਕੋਆਪ੍ਰੇਟ ਕਰਨ ਨੂੰ ਤਿਆਰ ਹਾਂ। ਤੁਸੀਂ ਟਾਈਮ ਬਾਊਂਡ ਕਰ ਦਿਉ। ਆਪਣੇ ਕੋਲ ਪੰਜ ਦਿਨ ਹਨ। ਹਰ ਰੋਜ਼ ਤੁਸੀਂ ਅੱਧਾ ਘੰਟਾ ਜਾਂ ਘੰਟਾ ਦਿਉ ਤਾਂ ਕਿ ਬਿਜਲੀ-ਪਾਣੀ ਤੇ ਅਸੀਂ ਆਪਣੀ ਗੱਲ ਰੱਖ ਸਕੀਏ।

**ਮਾਨਯੋਗ ਸਪੀਕਰ :** ਅੱਜ ਨਹੀਂ ਹੋ ਸਕਦਾ। ਤੁਸੀਂ ਪਹਿਲਾਂ ਨੋਟਿਸ ਦਿਉ, ਜੇਕਰ ਰੂਲਜ਼ ਅਲਾਓ ਕਰਨਗੇ ਤਾਂ ਮੈਂ ਤੁਹਾਨੂੰ ਅਲਾਓ ਕਰ ਦੇਵਾਂਗਾ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਇੰਨਾ ਅਹਿਮ ਮਸਲਾ ਹੈ। ਇੱਕ-ਇੱਕ ਦਿਨ ਪੰਜਾਬ ਤੇ ਭਾਰੀ ਜਾ ਰਿਹਾ ਹੈ। ਬਾਕੀ ਕਿਸੇ ਨੂੰ ਯਾਦ ਹੋਵੇ ਨਾ ਹੋਵੇ, ਅੱਠ ਦਸੰਬਰ ਨੂੰ ਆਨਰੇਬਲ ਚੀਫ ਮਨਿਸਟਰ ਸਾਹਿਬ ਦਾ ਜਨਮ ਦਿਨ ਸੀ। 8 ਦਸੰਬਰ, 2013 ਨੂੰ ਚੀਫ ਮਨਿਸਟਰ ਸਾਹਿਬ ਨੇ ਰਾਜਪੁਰਾ ਪਲਾਂਟ ਦੀ ਇਨਆਗੁਰੇਸ਼ਨ ਕਰਦੇ ਹੋਏ ਕਿਹਾ ਹੈ Punjab has become the first power surplus state. ..(ਵਿਘਨ).. ਮਾਨਯੋਗ ਸਪੀਕਰ ਸਾਹਿਬ,

[ ਸ਼੍ਰੀ ਸੁਨੀਲ ਜਾਖੜ ]

ਆਨਰੇਬਲ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਅਤੇ ਡਿਪਟੀ ਚੀਫ ਮਨਿਸਟਰ ਸਾਹਿਬ ਨੇ ਤਾਂ ਇਹ ਬੜੀ ਵਾਰੀ ਗੱਲ ਕੀਤੀ ਹੈ ਕਿ Punjab has become the first power surplus state. (ਵਿਘਨ)......

**ਮਾਨਯੋਗ ਸਪੀਕਰ:** ਹੁਣ ਤੁਸੀਂ ਮੇਰੀ ਇਕ ਗੱਲ ਸੁਣੋ। ਮੈਂ ਅੱਜ ਇਹ ਨਹੀਂ ਚਾਹੁੰਦਾ ਸੀ ਕਿ ਅੱਜ ਇਸ ਗੱਲ ਨੂੰ ਲਿਆ ਜਾਵੇ। ...(ਵਿਘਨ).. ਮੈਂ ਕਿਹਾ ਜੀ ਇਕ ਮਿੰਟ ਤੁਸੀਂ ਮੇਰੀ ਗੱਲ ਸੁਣ ਲਵੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਕਿ ਮੇਰੀ ਇਕ ਮਿੰਟ ਗੱਲ ਸੁਣ ਲਵੋ। ਚੰਨੀ ਜੀ, ਤੁਸੀਂ ਬੈਠ ਜਾਉ। Nothing should be recorded. Please sit down.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਦੀ ਮੰਗ ਕਰ ਰਹੇ ਸਨ ਤੇ ਸਦਨ ਵਿਚ ਬਹੁਤ ਸ਼ੋਰ ਸੀ।)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਨਸ਼ਿਆਂ ਦੇ ਮੁੱਦੇ ਅਤੇ ਪ੍ਰਾਪਰਟੀ ਟੈਕਸ ਆਦਿ ਦੇ ਮੁੱਦਿਆਂ ਉਤੇ ਬਹਿਸ ਕਦੋਂ ਕੀਤੀ ਜਾਵੇਗੀ?

**ਮਾਨਯੋਗ ਸਪੀਕਰ :** ਨਹੀਂ ਜੀ, ਹੁਣ ਨਹੀਂ ਹੋ ਸਕਦਾ। ਮੈਂ ਕਿਹਾ ਜੀ, ਹੁਣ ਬਜਟ ਪੇਸ਼ ਹੋਣਾ ਹੈ। ਤੁਸੀਂ ਬਜਟ ਤੇ ਬਹਿਸ ਦੌਰਾਨ ਆਪਣੀਆਂ-ਆਪਣੀਆਂ ਗੱਲਾਂ ਕਹਿ ਲੈਣਾ, ਮੈਂ ਤੁਹਾਨੂੰ ਅਲਾਓ ਕਰਾਂਗਾ। ਇਹ ਅੱਜ ਨਹੀਂ ਹੋ ਸਕਦਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਦੀ ਮੰਗ ਕਰ ਰਹੇ ਸਨ ਅਤੇ ਬਿਜਲੀ, ਪਾਣੀ ਆਦਿ ਦੇ ਮੁੱਦਿਆਂ ਉਤੇ ਬਹਿਸ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਫਿਰ ਤੁਸੀਂ ਕਹਿ ਦੇਣਾ ਹੈ ਕਿ ਬਜਟ ਦੇ ਉਤੇ ਹੀ ਬੋਲੋ।

**ਮਾਨਯੋਗ ਸਪੀਕਰ :** ਤੁਸੀਂ ਆਪਣੀਆਂ ਉਸ ਤਰੀਕੇ ਨਾਲ ਗੱਲਾਂ ਕਰ ਲੈਣਾ। ...(ਵਿਘਨ)... ਨੋਟਿਸ ਤੁਸੀਂ ਕੋਈ ਨਹੀਂ ਦੇਣਾ ਚਾਹੁੰਦੇ। ਮੈਨੂੰ ਸਮਝ ਨਹੀਂ ਆਈ ਕਿ ਤੁਸੀਂ ਨੋਟਿਸ ਕਿਉਂ ਨਹੀਂ ਦੇਣਾ ਚਾਹੁੰਦੇ? ਤੁਸੀਂ ਕੋਈ ਨੋਟਿਸ ਤਾਂ ਦਿਉ, ਤੁਸੀਂ ਨੋਟਿਸ ਦਿੰਦੇ ਨਹੀਂ ਹੋ, ਉਂਜ ਤੁਸੀਂ ਕਹਿੰਦੇ ਹੋ ਕਿ ਬਹਿਸ ਕਰਨੀ ਹੈ। ਜਿਹੜੇ ਰੂਲਜ਼ ਪਰਮਿਟ ਕਰਦੇ ਹਨ, ਤੁਸੀਂ ਨੋਟਿਸ ਦਿਉ, ਮੈਂ ਉਹ according to the Rules ਵੇਖ ਲਵਾਂਗਾ।

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਦੀ ਮੰਗ ਕਰ ਰਹੇ ਸਨ ਅਤੇ ਬਿਜਲੀ, ਪਾਣੀ, ਨਸ਼ਿਆਂ, ਪ੍ਰਾਪਰਟੀ ਟੈਕਸ ਆਦਿ ਦੇ ਮੁੱਦਿਆਂ ਉਤੇ ਬਹਿਸ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਮੈਂ ਅੱਜ ਇਹ ਗੱਲ ਨਹੀਂ ਕਰਨੀ ਚਾਹੁੰਦਾ ਸੀ। Please sit down now. please sit down now. please listen to me. ਤੁਸੀਂ ਬੈਠ ਜਾਉ। Nothing should be recorded. ਮੇਰੀ ਗੱਲ ਸੁਣੋ ..(ਵਿਘਨ).. ..(ਸ਼ੋਰ).. ਮੋਫਰ ਸਾਹਿਬ, ਤੁਸੀਂ ਇਕ ਮਿੰਟ ਜ਼ਰਾ ਮੇਰੀ ਗੱਲ ਸੁਣੋ। ਤੁਸੀਂ ਮੇਰੀ ਬੇਨਤੀ ਸੁਣੋ, ਤੁਹਾਨੂੰ ਜਿਹੜਾ ਇਕ ਘੰਟਾ ਦਿੱਤਾ ਗਿਆ ਹੈ, ਉਹ ਐਮ.ਐਲ.ਏਜ਼. ਨੂੰ ਆਪੋ ਆਪਣੇ ਹਲਕਿਆਂ ਦੀਆਂ ਸਮੱਸਿਆਵਾਂ ਦੱਸਣ ਬਾਰੇ ਦਿੱਤਾ ਗਿਆ ਹੈ। ..(ਵਿਘਨ ).. ..(ਸ਼ੋਰ)...

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਪੰਜਾਬ ਦੀ ਸਭ ਤੋਂ ਵੱਡੀ ਸਮੱਸਿਆ ਬਿਜਲੀ, ਪਾਣੀ ਦੀ ਹੈ ..(ਵਿਘਨ).. (ਸ਼ੋਰ)...

(**ਇਕ ਅਵਾਜ਼ :** ਸਪੀਕਰ ਸਾਹਿਬ, 117 ਹਲਕੇ ਹਨ ਤੇ ਇਨ੍ਹਾਂ ਹਲਕਿਆਂ ਦੀਆਂ ਸਮੱਸਿਆਵਾਂ ਇੰਨੇ ਸਮੇਂ ਵਿਚ ਕਿਵੇਂ ਦੱਸ ਸਕਾਂਗੇ।)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਬਿਜਲੀ ਪੁਲੀਟੀਕਲ ਮੁੱਦਾ ਹੈ। (ਵਿਘਨ)...(ਸ਼ੋਰ) ਲੇਕਿਨ ਅੱਜ ਨਸੈਸਟੀ ਪਾਣੀ ਦੀ ਹੈ, ਅੱਜ ਸ਼ੇਰਗੜ੍ਹ ਤੋਂ ਬੰਦੇ ਆਏ ਬੈਠੇ ਹਨ, ਪੰਜਾਬ ਦੇ ਵਿਚ ਕਿਤੇ ਵੀ ਜਾ ਕੇ ਵੇਖ ਲਵੋ, ਹੁਸ਼ਿਆਰਪੁਰ ਵਿਖੇ ਜਾ ਕੇ ਵੇਖ ਲਵੋ, ਹਰੇਕ ਸ਼ਹਿਰ ਦੇ ਵਿਚ ਪੀਣ ਵਾਲੇ ਪਾਣੀ ਦੀ ਬਹੁਤ ਪ੍ਰਾਬਲਮ ਹੈ (ਵਿਘਨ)...(ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਜੀ, ਤੁਸੀਂ ਬਜਟ ਉਤੇ ਬੋਲ ਲੈਣਾ। ਮੈਂ ਕਿਹਾ ਜੀ, ਕੀ ਹੁਣ ਜ਼ੀਰੋ ਆਵਰ ਹੈ? ਹੁਣ ਬਜਟ ਪੇਸ਼ ਹੋਣਾ ਹੈ, ਅੱਜ ਬਜਟ ਵਾਲੇ ਦਿਨ ਇਹ ਨਹੀਂ ਕਰਨਾ ਹੈ ? (ਵਿਘਨ)...(ਸ਼ੋਰ) ਜਾਖੜ ਜੀ, ਮੈਂ ਤੁਹਾਨੂੰ ਪੜ੍ਹ ਕੇ ਸੁਣਾ ਦਿੰਦਾ ਹਾਂ। ਰੂਲਜ਼ ਕੀ ਕਹਿੰਦੇ ਹਨ, ਮੇਰੇ ਕੋਲੋਂ ਸੁਣ ਲਵੋ, ਪਹਿਲਾਂ (ਵਿਘਨ)...(ਸ਼ੋਰ) ਤੁਸੀਂ ਪਹਿਲਾਂ ਰੂਲਜ਼ ਸੁਣ ਲਵੋ ਕਿ ਕੀ ਕਹਿੰਦੇ ਹਨ ਜੇਕਰ ਨਹੀਂ ਸੁਣਨੇ ਤਾਂ ਤੁਹਾਡੀ ਮਰਜ਼ੀ ਹੈ। ਰੂਲਜ਼ ਇਹ ਕਹਿੰਦੇ ਹਨ ਕਿ ਬਜਟ ਵਾਲੇ ਦਿਨ ਬਜਟ ਤੋਂ ਬਗੈਰ ਕੁਝ ਨਹੀਂ ਹੋਵੇਗਾ। ਜਾਖੜ ਸਾਹਿਬ, ਹਾਲੇ ਤਾਂ ਤੁਸੀਂ ਇਕ ਬਹੁਤ ਬਲੰਡਰ ਕੀਤੀ ਹੈ, ਮੈਂ ਉਸ ਦੇ ਉਤੇ ਅਜੇ ਆਉਣਾ ਨਹੀਂ ਚਾਹੁੰਦਾ। ਅੱਜ ਸਿਰਫ਼ ਤੇ ਸਿਰਫ਼ ਬਜਟ ਪੇਸ਼ ਹੋਣਾ ਹੈ। (ਵਿਘਨ)...(ਸ਼ੋਰ) ਬਜਟ ਵਾਲੇ ਦਿਨ ਕੋਈ ਅਜਿਹੀ ਡਿਸਕਸ਼ਨ ਨਹੀਂ ਹੁੰਦੀ ਜਿਹੜੀ ਤੁਸੀਂ ਕਹਿ ਰਹੇ ਹੋ ।

**Shri Sunil Jakhar :** We are not part. We stage a walk out.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਬਿਜਲੀ, ਪਾਣੀ, ਨਸ਼ਿਆਂ, ਪ੍ਰਾਪਰਟੀ ਟੈਕਸ ਆਦਿ ਦੇ ਮੁੱਦਿਆਂ ਉਤੇ ਬਹਿਸ ਕਰਾਉਣ ਦੀ ਮੰਗ ਨੂੰ ਲੈ ਕੇ ਵੈੱਲ ਆਫ ਦਿ ਹਾਊਸ ਵਿਚ ਆ ਗਏ ਅਤੇ ******* ਨਾਅਰੇ ਲਗਾ ਰਹੇ ਸਨ। ਕੁਝ ਮੈਂਬਰ ਸਾਹਿਬਾਨ ਵੱਲੋਂ ਆਪਣੇ ਆਪਣੇ ਹੱਥਾਂ ਵਿੱਚ ਸਲੋਗਨ ਲਿਖੀਆਂ ਹੋਈਆਂ ਤਖਤੀਆਂ ਵੀ ਫੜੀਆਂ ਹੋਈਆਂ ਸਨ।)

**ਮਾਨਯੋਗ ਸਪੀਕਰ:** ਇਹ ਨਾਅਰੇ ਰਿਕਾਰਡ ਨਾ ਕੀਤੇ ਜਾਣ। ਨਹੀਂ, ਇਹ ਅੱਜ ਨਹੀਂ ਹੋ ਸਕਦਾ। ਮੈਂ ਤੁਹਾਨੂੰ ਪੜ੍ਹ ਕੇ ਸੁਣਾ ਦਿੰਦਾ ਹਾਂ। (ਵਿਘਨ)...(ਸ਼ੋਰ) ਤੁਸੀਂ ਪਹਿਲਾਂ ਆਪਣੇ ਬੰਦਿਆਂ ਨੂੰ ਬਿਠਾਉ।ਤੁਸੀਂ ਮੇਰੀ ਪਹਿਲਾਂ ਗੱਲ ਸੁਣ ਲਵੋ। (ਵਿਘਨ)...(ਸ਼ੋਰ) ਤੁਸੀਂ ਮੇਰੀ ਗੱਲ ਤਾਂ ਸੁਣ ਲਵੋ (ਵਿਘਨ)...(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਬਿਜਲੀ, ਪਾਣੀ, ਨਸ਼ਿਆਂ, ਪ੍ਰਾਪਰਟੀ ਟੈਕਸ ਆਦਿ ਦੇ ਮੁੱਦਿਆਂ ਉਤੇ ਬਹਿਸ ਦੀ ਮੰਗ ਨੂੰ ਲੈ ਕੇ ਵੈੱਲ ਆਫ਼ ਦਿ ਹਾਊਸ ਵਿਚ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿਚ ਬਹੁਤ ਸ਼ੋਰ ਸੀ ।)

---

**Not recorded as ordered by the Chair.

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

———

**Mr. Speaker :** Rule 165 provides:

"On the day fixed, no business other than Presentation of the Budget and the asking of questions and giving replies thereto, shall take place, except with the consent of the Speaker."

ਅੱਜ ਸਿਰਫ਼ ਤੇ ਸਿਰਫ਼ ਬਜਟ ਹੋਵੇਗਾ । Please go to your seats now. ਆਪਣੀਆਂ ਸੀਟਾਂ ਤੇ ਚਲੇ ਜਾਓ।

———

## WALK OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਅਤੇ ਅਜ਼ਾਦ ਮੈਂਬਰ ਸ਼੍ਰੀ ਰਜਨੀਸ਼ ਕੁਮਾਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਬਿਜਲੀ, ਪਾਣੀ, ਨਸ਼ਿਆਂ, ਪ੍ਰਾਪਰਟੀ ਟੈਕਸ ਆਦਿ ਦੇ ਮੁੱਦਿਆਂ ਤੇ ਬਹਿਸ ਕਰਵਾਉਣ ਦੀ ਮੰਗ ਤੇ ਸਮਾਂ ਨਾ ਦੇਣ ਕਾਰਨ ** ** ਨਾਅਰੇ ਲਗਾਉਂਦੇ ਹੋਏ ਸਦਨ ਵਿੱਚੋਂ ਵਾਕ ਆਊਟ ਕਰ ਗਏ।)

———

## PRESENTATION OF BUDGET ESTIMATES FOR THE YEAR 2014-15

**ਮਾਨਯੋਗ ਸਪੀਕਰ :** ਹੁਣ ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਵਿੱਤ ਮੰਤਰੀ ਜੀ ਸਾਲ 2014–15 ਲਈ ਬਜਟ ਅਨੁਮਾਨ ਪੇਸ਼ ਕਰਨਗੇ। (ਥੰਪਿੰਗ)

**ਵਿੱਤ ਅਤੇ ਯੋਜਨਾ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ):** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਸਾਲ 2014–15 ਦਾ ਬਜਟ ਪੇਸ਼ ਕਰਨ

**ਚੇਅਰ ਦੇ ਹੁਕਮਾਂ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।

[ ਵਿੱਤ ਅਤੇ ਯੋਜਨਾ ਮੰਤਰੀ ]

ਲਈ ਇਸ ਅਜ਼ੀਮ ਸਦਨ ਦੇ ਸਨਮੁੱਖ ਹੋਇਆ ਹਾਂ।

ਮੈਂ, ਇਸ ਅਜ਼ੀਮ ਸਦਨ ਦੇ ਸਾਹਮਣੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਮੁੜ ਚੁਣੀ ਗਈ ਸਰਕਾਰ ਦਾ ਸਾਲ 2014-15 ਦਾ ਲਗਾਤਾਰ ਤੀਸਰਾ ਬਜਟ ਪੇਸ਼ ਕਰਦਿਆਂ ਖੁਸ਼ੀ ਅਤੇ ਮਾਣ ਮਹਿਸੂਸ ਕਰ ਰਿਹਾ ਹਾਂ।

2. ਅਸੀਂ ਭਾਰਤ ਦੇ ਲੋਕਾਂ ਦਾ ਦੇਸ਼ ਨੂੰ ਵੱਧ ਮਹਿੰਗਾਈ ਅਤੇ ਧੀਮੇ ਵਿਕਾਸ ਦੇ ਦੌਰ ਤੋਂ ਬਾਹਰ ਕੱਢਣ ਲਈ, ਸ਼੍ਰੀ ਨਰਿੰਦਰ ਮੋਦੀ ਜੀ ਦੀ ਪ੍ਰੇਰਨਾਦਾਇਕ ਅਗਵਾਈ ਹੇਠ ਐਨ.ਡੀ.ਏ. ਨੂੰ ਇਕ ਇਤਿਹਾਸਕ ਜਿੱਤ ਦਿਵਾਉਣ ਲਈ ਧੰਨਵਾਦ ਕਰਦੇ ਹਾਂ। ਇਸ ਦਿਸ਼ਾ ਵਿੱਚ ਪਹਿਲੇ ਕਦਮ ਵਜੋਂ ਸ਼੍ਰੀ ਅਰੁਣ ਜੇਤਲੀ ਜੀ, ਕੇਂਦਰੀ ਵਿੱਤ ਮੰਤਰੀ ਵੱਲੋਂ 10 ਜੁਲਾਈ 2014 ਨੂੰ ਆਪਣਾ ਪਹਿਲਾ ਕੇਂਦਰੀ ਬਜਟ ਪੇਸ਼ ਕੀਤਾ ਗਿਆ। ਇਹ ਪੂਰੇ ਦੇਸ਼ ਦੇ ਨਾਲ-ਨਾਲ ਪੰਜਾਬ ਦੇ ਲੋਕਾਂ ਦੀਆਂ ਉਮੀਦਾਂ ਨੂੰ ਪੂਰਾ ਕਰਨ ਅਤੇ ਮਹਿੰਗਾਈ ਅਤੇ ਕੌਮੀ ਆਰਥਿਕਤਾ ਵਿਚਲੀ ਖੜ੍ਹੋਤ ਵਿੱਚ ਸੁਧਾਰ ਲਿਆਉਣ ਲਈ ਉਦਯੋਗਿਕ ਕਾਰੀਡੋਰ ਨੂੰ ਤੇਜ਼ੀ ਨਾਲ ਪੂਰਾ ਕਰਨ, ਅੰਮ੍ਰਿਤਸਰ ਨੂੰ ਕੌਮੀ ਵਿਰਾਸਤ, ਸ਼ਹਿਰੀ ਵਿਕਾਸ ਅਤੇ ਵਿਸਥਾਰ ਯੋਜਨਾ ਅਧੀਨ ਸ਼ਾਮਲ ਕਰਨ ਅਤੇ ਪੰਜਾਬ ਨੂੰ ਇਕ ਆਈ.ਆਈ.ਐਮ. ਦਿੱਤੇ ਜਾਣ ਦੇ ਐਲਾਨ ਲਈ ਉਨ੍ਹਾਂ ਦਾ ਧੰਨਵਾਦ ਕਰਦੇ ਹਾਂ। (ਥੰਪਿੰਗ)

3. ਸਾਡੇ ਬਹੁਤ ਸਤਿਕਾਰਯੋਗ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦੀ ਅਗਵਾਈ ਹੇਠ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਾਂਝੀ ਸਰਕਾਰ ਸੂਬੇ ਦੀਆਂ ਵੱਖ-ਵੱਖ ਸਮੱਸਿਆਵਾਂ, ਜਿਵੇ ਕਿ ਉਦਯੋਗਿਕ ਖੇਤਰਾਂ ਦੀ ਪੁਨਰ ਸੁਰਜੀਤੀ ਅਤੇ ਖੇਤੀਬਾੜੀ ਵਿਚ ਸੁਧਾਰ ਅਤੇ ਆਰਥਿਕਤਾ ਵਿਚਲੀ ਖੜ੍ਹੋਤ ਨਾਲ ਨਿਪਟਣ ਲਈ ਲਗਾਤਾਰ ਯਤਨ ਕਰ ਰਹੀ ਹੈ। ਰਾਜ ਸਰਕਾਰ ਨਸ਼ਾਖੋਰੀ, ਕੈਂਸਰ ਦੇ ਵੱਧ ਰਹੇ ਮਾਮਲੇ, ਇਸਤਰੀਆਂ ਦੀ ਸੁਰੱਖਿਆ, ਨੌਜਵਾਨਾਂ ਵਿਚਕਾਰ ਬੇਰੋਜ਼ਗਾਰੀ ਅਤੇ ਵਿੱਤੀ ਬੋਝ ਨੂੰ ਹੱਲ ਕਰਨ ਲਈ ਜੰਗੀ ਪੱਧਰ ਤੇ ਕੰਮ ਕਰ ਰਹੀ ਹੈ। ਪਿਛਲੇ ਸਮੇਂ ਵਿੱਚ ਯੂ.ਪੀ.ਏ. ਸਰਕਾਰ ਦਾ ਰਾਜ ਪ੍ਰਤੀ ਪੱਖਪਾਤੀ ਵਤੀਰਾ ਹੋਣ ਕਾਰਨ ਸਾਡੇ ਯਤਨ ਪੂਰੀ ਤਰ੍ਹਾਂ ਕਾਮਯਾਬ ਨਹੀਂ ਹੋਏ। ਸਾਨੂੰ ਪੂਰਾ ਯਕੀਨ ਹੈ ਕਿ ਕੇਂਦਰ ਦੀ ਨਵੀਂ ਐਨ.ਡੀ.ਏ. ਸਰਕਾਰ ਸਾਡੇ ਸਰਹੱਦੀ ਰਾਜ ਦੀਆਂ ਸਮੱਸਿਆਵਾਂ ਨੂੰ ਦੂਰ ਕਰਨ ਵਿਚ ਮਦਦ ਕਰੇਗੀ।

4. ਮੈਂ, ਸਾਲ 2012-13 ਅਤੇ 2013-14 ਦੇ ਬਜਟ ਪੇਸ਼ ਕਰਨ ਸਮੇਂ ਕੁਝ ਵਾਅਦੇ ਕੀਤੇ ਸਨ ਸਾਡੀ ਸਰਕਾਰ ਨੇ ਉਨ੍ਹਾਂ ਵਿੱਚੋਂ ਜ਼ਿਆਦਾਤਰ ਪੂਰੇ ਕਰ ਦਿੱਤੇ ਹਨ ਜਦੋਂ ਕਿ ਹੋਰਾਂ ਤੇ ਕਾਰਜ ਅਰੰਭ ਕਰ ਦਿੱਤਾ ਗਿਆ ਹੈ। ਮੈਂ ਵਿਭਾਗਾਂ ਦੀਆਂ ਬਜਟ ਤਜਵੀਜ਼ਾਂ ਪੇਸ਼ ਕਰਦਾ ਹੋਇਆ ਉਨ੍ਹਾਂ ਸਬੰਧੀ ਵਿਸਥਾਰ ਵਿੱਚ ਦੱਸਾਂਗਾ। ਸ਼੍ਰੀਮਾਨ ਸਪੀਕਰ ਸਾਹਿਬ! ਹੁਣ ਮੈਂ ਰਾਜ ਦੇ ਆਰਥਿਕ ਅਤੇ ਵਿੱਤੀ ਮਾਪਦੰਡਾਂ ਸਬੰਧੀ ਕੁਝ ਵਿਸਥਾਰ ਵਿੱਚ ਜ਼ਿਕਰ ਕਰਾਂਗਾ।

## ਆਰਥਿਕ ਵਿਕਾਸ

5. ਪੂਰਵ ਅਨੁਮਾਨਾਂ ਮੁਤਾਬਕ ਸਾਲ 2013-14 ਵਿਚ 4.74 ਦੀ ਕੌਮੀ ਵਿਕਾਸ ਦਰ ਦੇ ਮੁਕਾਬਲੇ ਰਾਜ ਦੀ ਵਿਕਾਸ ਦਰ 5.25 ਫ਼ੀਸਦ ਰਹੀ। ਸਾਲ 2012-13 ਦੌਰਾਨ 4.47 ਫ਼ੀਸਦ ਦੀ ਕੌਮੀ ਵਿਕਾਸ ਦਰ ਦੇ ਮੁਕਾਬਲੇ ਰਾਜ ਨੇ 4.63 ਫ਼ੀਸਦ ਵਿਕਾਸ ਦਰ ਪ੍ਰਾਪਤ ਕੀਤੀ। ਇਹ ਖੁਸ਼ੀ ਦੀ ਗੱਲ ਹੈ ਕਿ ਕੌਮੀ ਵਿਕਾਸ ਦਰ ਦੇ ਮੁਕਾਬਲੇ ਰਾਜ ਦੀ ਵਿਕਾਸ ਦਰ ਵਿਚ ਸੁਧਾਰ ਹੋ ਰਿਹਾ ਹੈ। ਇਹ ਇਸ ਤੱਥ ਰਾਹੀਂ ਸਾਬਤ ਹੁੰਦਾ ਹੈ ਕਿ 10ਵੀਂ ਪੰਜ ਸਾਲਾ ਯੋਜਨਾ (2002-2007) ਦੌਰਾਨ ਕੌਮੀ ਔਸਤ ਵਿਕਾਸ ਦਰ 7.80 ਫ਼ੀਸਦ ਦੇ ਮੁਕਾਬਲੇ ਰਾਜ ਦੀ ਵਿਕਾਸ ਦਰ 5.11 ਫ਼ੀਸਦ ਸੀ ਅਤੇ 11ਵੀਂ ਪੰਜ ਸਾਲਾ ਯੋਜਨਾ (2007-2012) ਦੌਰਾਨ 8.05 ਫ਼ੀਸਦ ਦੀ ਕੌਮੀ ਔਸਤ ਵਿਕਾਸ ਦਰ ਦੇ ਮੁਕਾਬਲੇ 6.85 ਫ਼ੀਸਦ ਸੀ।

6. ਸਾਲ 2012-13 ਵਿੱਚ ਮੌਜੂਦਾ ਕੀਮਤਾਂ ਤੇ ਰਾਜ ਦੀ ਪ੍ਰਤੀ ਵਿਅਕਤੀ ਆਮਦਨ 84,526 ਰੁਪਏ ਸੀ ਜੋ ਕਿ 2013-14 ਵਿਚ ਵੱਧ ਕੇ 92.638 ਰੁਪਏ ਹੋ ਗਈ ਹੈ, ਜੋ ਕਿ 9.60 ਫ਼ੀਸਦ ਦਾ ਵਾਧਾ ਦਰਸਾਉਂਦੀ ਹੈ। ਸਾਲ 2012-13 ਦੌਰਾਨ ਕੌਮੀ ਪ੍ਰਤੀ ਵਿਅਕਤੀ ਆਮਦਨ 67,839 ਰੁਪਏ ਤੋਂ ਵੱਧ ਕੇ 2013-14 ਵਿਚ 74,380 ਰੁਪਏ ਹੋ ਗਈ ਜੋ ਕਿ 9.64 ਫ਼ੀਸਦ ਦਾ ਵਾਧਾ ਦਰਸਾਉਂਦੀ ਹੈ।

## ਮਾਲੀ ਘਾਟਾ

7. ਸਾਲ 2012-13 ਲਈ ਰਾਜ ਦਾ ਮਾਲੀ ਘਾਟਾ 7406.79 ਕਰੋੜ ਰੁਪਏ ਸੀ ਜੋ 13ਵੇਂ ਵਿੱਤ ਕਮਿਸ਼ਨ ਵੱਲੋਂ ਸੁਝਾਏ ਅਤੇ ਐਫ.ਆਰ.ਬੀ.ਐਮ. ਐਕਟ ਵਿਚ ਨਿਰਧਾਰਤ ਕੀਤੇ ਗਏ ਵਿੱਤੀ ਮਜਬੂਤੀ ਮਾਰਗ ਮੁਤਾਬਕ ਮਾਲੀ ਘਾਟੇ ਦੇ 1.2 ਫ਼ੀਸਦ ਦੀ ਟੀਚੇ ਦੇ ਮੁਕਾਬਲੇ ਕੁੱਲ ਰਾਜ ਘਰੇਲੂ ਉਤਪਾਦ ਦਾ

[ ਵਿੱਤ ਅਤੇ ਯੋਜਨਾ ਮੰਤਰੀ ]

2.60 ਫ਼ੀਸਦ ਸੀ। ਇਹ ਜ਼ਿਕਰਯੋਗ ਹੈ ਕਿ ਸਾਲ 2012-13 ਲਈ ਕੇਂਦਰ ਦਾ ਮਾਲੀ ਘਾਟਾ ਜੀ.ਡੀ.ਪੀ. ਦਾ 3.6 ਫ਼ੀਸਦ ਸੀ। ਸਾਲ 2013-14 (ਸੋਧੇ ਅਨੁਮਾਨ) ਦਾ ਮਾਲੀ ਘਾਟਾ 5259.06 ਕਰੋੜ ਰੁਪਏ ਹੈ ਜੋ ਕਿ 0.6 ਫ਼ੀਸਦ ਹੈ। ਸਾਲ 2013-14 ਲਈ ਕੇਂਦਰ ਸਰਕਾਰ ਦਾ ਇਹ ਅੰਕੜਾ 3.3 ਫ਼ੀਸਦ ਹੈ। ਰਾਜ ਸਰਕਾਰ ਰਾਜ ਦੀ ਵਿੱਤੀ ਹਾਲਤ ਵਿੱਚ ਸੁਧਾਰ ਲਿਆਉਣ ਲਈ ਮਾਲੀਆ ਆਮਦਨ ਵਿੱਚ ਸੰਤੁਲਨ ਪ੍ਰਾਪਤ ਕਰਨ ਦੀ ਮਹੱਤਤਾ ਤੋਂ ਭਲੀ ਪ੍ਰਕਾਰ ਜਾਣੂੰ ਹੈ। ਰਾਜ ਨੇ ਆਪਣੇ ਮਾਲੀ ਘਾਟੇ ਨੂੰ ਕਾਬੂ ਵਿੱਚ ਰੱਖਣ ਲਈ ਕੁਝ ਹੱਦ ਤੱਕ ਕਾਮਯਾਬੀ ਹਾਸਲ ਕੀਤੀ ਹੈ। ਜੀ.ਐਸ.ਡੀ.ਪੀ. ਦੀ ਫ਼ੀਸਦ ਵਜੋਂ ਔਸਤਨ ਮਾਲ ਆਮਦਨ ਘਾਟਾ 1 ਜਨਵਰੀ, 2006 ਤੋਂ ਪੰਜਵੇਂ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਨ ਦੀ ਵੱਡੀ ਜ਼ਿੰਮੇਵਾਰੀ ਦੇ ਬਾਵਜੂਦ 10ਵੀਂ ਪੰਜ ਸਾਲਾ ਯੋਜਨਾ (2002-2007) ਦੌਰਾਨ 2.91 ਫ਼ੀਸਦ ਤੋਂ ਘਟਾ ਕੇ 11ਵੀਂ ਪੰਜ ਸਾਲਾ ਯੋਜਨਾ (2007-2012) ਦੌਰਾਨ 2.48 ਫ਼ੀਸਦ ਤੇ ਲਿਆਂਦਾ ਗਿਆ ਸੀ।

8. ਪ੍ਰੰਤੂ ਬਕਾਇਆ ਕਰਜ਼ੇ ਪਿਛਲੇ ਕਾਫੀ ਸਮੇਂ ਤੋਂ ਬਹੁਤ ਜ਼ਿਆਦਾ ਹੋਣ ਕਾਰਨ ਅਤੇ ਕੇਂਦਰੀ ਕਰਾਂ ਵਿੱਚ ਰਾਜ ਦਾ ਘਟਦਾ ਹਿੱਸਾ, ਕੇਂਦਰੀ ਸਰਕਾਰ ਦੀ ਤਰਜ਼ ਤੇ ਪੰਜਾਬ ਰਾਜ ਦੇ ਸਰਕਾਰੀ ਕਰਮਚਾਰੀਆਂ ਅਤੇ ਪੈਨਸ਼ਨਰਾਂ ਨੂੰ ਤਨਖਾਹ ਕਮਿਸ਼ਨ ਦੀ ਰਿਪੋਰਟ ਤੇ ਅਮਲ ਅਤੇ ਕੇਂਦਰੀ ਤਰਜ਼ ਤੇ ਦਿੱਤੇ ਜਾਣ ਵਾਲੇ ਮਹਿੰਗਾਈ ਭੱਤੇ ਦੀਆਂ ਕਿਸ਼ਤਾਂ ਦੀ ਅਦਾਇਗੀ ਕਰਕੇ 13ਵੇਂ ਵਿੱਤ ਕਮਿਸ਼ਨ ਅਤੇ ਰਾਜ ਐਫ.ਆਰ.ਬੀ.ਐਮ. ਐਕਟ ਦੇ ਉਪਬੰਧਾਂ ਅਨੁਸਾਰ ਮਾਲੀ ਘਾਟੇ ਦੇ ਟੀਚਿਆਂ ਨੂੰ ਰਾਜ ਵਲੋਂ ਪੂਰੀ ਤਰ੍ਹਾਂ ਪ੍ਰਾਪਤ ਨਹੀਂ ਕੀਤਾ ਜਾ ਸਕਿਆ।

9. ਮੌਜੂਦਾ ਵਿੱਤੀ ਸਾਲ ਦਾ ਮਾਲੀ ਘਾਟਾ 4252.63 ਕਰੋੜ ਰੁਪਏ ਹੋਣ ਦੀ ਤਜਵੀਜ਼ ਹੈ ਜੋ ਕਿ ਜੀ.ਡੀ.ਪੀ. ਦਾ 1.16 ਫ਼ੀਸਦ ਹੈ ਜਦਕਿ ਟੀਚੇ ਮੁਤਾਬਕ ਇਹ ਸਿਫ਼ਰ ਹੋਣਾ ਚਾਹੀਦਾ ਸੀ। ਸਾਲ 2014-15 ਲਈ ਕੇਂਦਰ ਦਾ ਮਾਲੀ ਘਾਟਾ ਜੀ.ਡੀ.ਪੀ. ਦਾ 2.9 ਫ਼ੀਸਦ ਅਨੁਮਾਨਿਆ ਗਿਆ ਹੈ।

## ਵਿੱਤੀ ਘਾਟਾ

10. 13ਵੇਂ ਵਿੱਤ ਕਮਿਸ਼ਨ ਅਤੇ ਰਾਜ ਦੇ ਐਫ.ਆਰ.ਬੀ.ਐਮ. ਐਕਟ ਰਾਹੀਂ ਵਿੱਤੀ ਮਜ਼ਬੂਤੀ ਮਾਰਗ ਵਿੱਚ ਦਰਸਾਏ ਅਨੁਸਾਰ ਰਾਜ ਨੇ ਵਿੱਤੀ ਘਾਟੇ ਦੇ ਆਪਣੇ ਟੀਚਿਆਂ ਨੂੰ ਪ੍ਰਾਪਤ ਕਰ ਲਿਆ ਹੈ। ਜੀ.ਐਸ.ਡੀ.ਪੀ. ਦਾ ਫ਼ੀਸਦ,

ਔਸਤਨ ਵਿੱਤੀ ਘਾਟਾ, ਜੋ ਕਿ 10ਵੀਂ ਪੰਜ ਸਾਲਾ ਯੋਜਨਾ ਦੌਰਾਨ 4.18 ਫ਼ੀਸਦ ਸੀ,ਉਹ 11ਵੀਂ ਪੰਜ ਸਾਲਾ ਯੋਜਨਾ ਦੌਰਾਨ ਘੱਟ ਕੇ 3.29 ਫ਼ੀਸਦ ਰਹਿ ਗਿਆ।

11. ਸਾਲ 2012-13 ਦੌਰਾਨ ਰਾਜ ਦਾ ਵਿੱਤੀ ਘਾਟਾ 9,346 ਕਰੋੜ ਰੁਪਏ ਸੀ ਜੋ ਕਿ 3.5 ਫ਼ੀਸਦ ਦੇ ਟੀਚੇ ਦੇ ਮੁਕਾਬਲੇ ਜੀ.ਐਸ.ਡੀ.ਪੀ. ਦਾ 3.28 ਫ਼ੀਸਦ ਸੀ। ਸਾਲ 2012-13 ਲਈ ਕੇਂਦਰ ਦਾ ਅੰਕੜਾ ਜੀ.ਡੀ.ਪੀ. ਦਾ 4.8 ਫ਼ੀਸਦ ਹੈ। ਸਾਲ 2013-14 (ਸੋਧੇ ਅਨੁਮਾਨ) ਅਨੁਸਾਰ ਰਾਜ ਦਾ ਵਿੱਤੀ ਘਾਟਾ 8,189 ਕਰੋੜ ਰੁਪਏ ਹੈ ਜੋ ਕਿ 13ਵੇਂ ਵਿੱਤ ਕਮਿਸ਼ਨ ਅਤੇ ਰਾਜ ਦੇ ਐਫ.ਆਰ.ਬੀ.ਐਮ. ਐਕਟ ਵੱਲੋਂ ਸੁਝਾਏ ਗਏ ਵਿੱਤੀ ਮਜਬੂਤੀ ਮਾਰਗ ਵਿੱਚ ਦਰਸਾਏ ਅਨੁਸਾਰ 3.0 ਫ਼ੀਸਦ ਦੇ ਟੀਚੇ ਦੇ ਮੁਕਾਬਲੇ ਜੀ.ਐਸ.ਡੀ.ਪੀ. ਦਾ 2.58 ਫ਼ੀਸਦ ਹੈ ਅਤੇ ਸਾਲ 2013-14 ਲਈ ਕੇਂਦਰ ਸਰਕਾਰ ਦਾ ਇਹ ਅੰਕੜਾ ਜੀ.ਡੀ.ਪੀ. ਦਾ 4.6 ਫ਼ੀਸਦ ਹੈ।

12. ਸਾਲ 2014-15 (ਬਜਟ ਅਨੁਮਾਨ) ਦਾ ਵਿੱਤੀ ਘਾਟਾ 10,373 ਕਰੋੜ ਰੁਪਏ ਹੈ, ਜੋ ਕਿ 13ਵੇਂ ਵਿੱਤ ਕਮਿਸ਼ਨ ਅਤੇ ਰਾਜ ਦੇ ਐਫ.ਆਰ.ਬੀ.ਐਮ. ਐਕਟ ਵੱਲੋਂ ਸੁਝਾਏ ਵਿੱਤੀ ਮਜ਼ਬੂਤੀ ਮਾਰਗ ਵਿੱਚ ਦਰਸਾਏ 3.0 ਫ਼ੀਸਦ ਦੇ ਟੀਚੇ ਦੇ ਮੁਕਾਬਲੇ ਜੀ.ਐਸ.ਡੀ.ਪੀ. ਦਾ 2.84 ਫ਼ੀਸਦ ਹੈ ਅਤੇ ਸਾਲ 2014-15 ਲਈ ਕੇਂਦਰ ਸਰਕਾਰ ਦਾ ਅੰਕੜਾ ਜੀ.ਡੀ.ਪੀ. ਦਾ 4.1 ਫ਼ੀਸਦ ਰੱਖਿਆ ਗਿਆ ਹੈ।

## ਬਕਾਇਆ ਕਰਜ਼

13. ਰਾਜ ਦੀਆਂ ਮੁੱਖ ਵਿੱਤੀ ਸਮੱਸਿਆਵਾਂ, ਪੰਜਾਬ ਦੇ ਸਿਰ ਬਹੁਤ ਜ਼ਿਆਦਾ ਕਰਜ਼ਾ ਖੜ੍ਹਾ ਹੋਣ ਕਾਰਨ ਹਨ, ਜੋ ਕਿ ਰਾਜ ਵਿੱਚ ਅੱਤਵਾਦ ਦੇ ਲੰਬੇ ਸਮੇਂ ਕਾਰਨ ਅਤੇ ਕੇਂਦਰੀ ਕਰਾਂ ਵਿੱਚ ਰਾਜ ਦਾ ਹਿੱਸਾ 5ਵੇਂ ਵਿੱਤ ਕਮਿਸ਼ਨ (1970-75) ਅਧੀਨ 2.450 ਫ਼ੀਸਦ ਤੋਂ ਘੱਟ ਕੇ 13ਵੇਂ ਵਿੱਤ ਕਮਿਸ਼ਨ (2010-15) ਅਧੀਨ 1.389 ਫ਼ੀਸਦ ਰਹਿ ਜਾਣ ਕਾਰਨ ਪੈਦਾ ਹੋਈਆਂ ਹਨ।

14. ਰਾਜ ਸਰਕਾਰ ਨੇ ਕੇਂਦਰ ਸਰਕਾਰ ਤੋਂ ਬਿਨਾਂ ਕਿਸੇ ਵੱਡੀ ਮਦਦ ਪ੍ਰਾਪਤ ਕੀਤੇ ਆਪਣੇ ਬਲਬੂਤੇ ਤੇ ਪਿਛਲੇ 10 ਸਾਲਾਂ ਵਿੱਚ ਆਪਣੇ ਕਰਜ਼ੇ ਨੂੰ ਕੰਟਰੋਲ ਵਿਚ ਰੱਖਣ ਦੀ ਪੁਰਜ਼ੋਰ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਕੋਸ਼ਿਸ਼ਾਂ ਦੇ ਨਤੀਜੇ ਵੱਜੋਂ

[ ਵਿੱਤ ਅਤੇ ਯੋਜਨਾ ਮੰਤਰੀ ]

ਪੀ.ਐਸ.ਡੀ.ਪੀ. ਦੀ ਬਕਾਇਆ ਕਰਜ਼ੇ ਦੀ ਔਸਤ ਦਰ 10ਵੀਂ ਪੰਜ ਸਾਲਾ ਯੋਜਨਾ ਦੌਰਾਨ 46.32 ਫ਼ੀਸਦ ਤੋਂ ਘੱਟ ਕੇ 11ਵੀਂ ਪੰਜ ਸਾਲਾ ਯੋਜਨਾ ਦੌਰਾਨ 34.44 ਫ਼ੀਸਦ ਰਹਿ ਗਈ।

15. 31 ਮਾਰਚ, 2013 ਤੱਕ ਰਾਜ ਦਾ ਬਕਾਇਆ ਕਰਜ਼ 92,282 ਕਰੋੜ ਰੁਪਏ ਸੀ ਜੋ ਕਿ 13ਵੇਂ ਵਿੱਤ ਕਮਿਸ਼ਨ ਅਤੇ ਰਾਜ ਐਫ.ਆਰ.ਬੀ.ਐਮ.ਐਕਟ ਰਾਹੀਂ ਸੁਝਾਏ ਗਏ ਵਿੱਤੀ ਮਜਬੂਤੀ ਮਾਰਗ ਵਿੱਚ ਦਰਸਾਏ ਅਨੁਸਾਰ 41.0 ਫ਼ੀਸਦ ਦੇ ਟੀਚੇ ਦੇ ਮੁਕਾਬਲੇ ਜੀ.ਐਸ.ਡੀ.ਪੀ. ਦਾ 32.36 ਫ਼ੀਸਦ ਹੈ। ਸਾਲ 2013-14 (ਸੋਧੇ ਅਨੁਮਾਨ) ਅਨੁਸਾਰ 31 ਮਾਰਚ, 2014 ਨੂੰ ਰਾਜ ਦੇ ਕੁੱਲ ਬਕਾਇਆ ਕਰਜ਼ੇ ਦੀ ਅਨੁਮਾਨਿਤ ਰਾਸ਼ੀ 1,01,970 ਕਰੋੜ ਰੁਪਏ ਹੈ, ਜੋ ਕਿ 39.8 ਫ਼ੀਸਦ ਦੇ ਟੀਚੇ ਦੇ ਮੁਕਾਬਲੇ ਜੀ.ਐਸ.ਡੀ.ਪੀ. ਦਾ 32.16 ਫ਼ੀਸਦ ਹੈ।

16. ਸਾਲ 2014-15 (ਬਜਟ ਅਨੁਮਾਨ) ਅਨੁਸਾਰ 31 ਮਾਰਚ, 2015 ਨੂੰ ਰਾਜ ਦੇ ਬਕਾਇਆ ਕਰਜ਼ੇ ਦੀ ਅਨੁਮਾਨਤ ਰਕਮ 1,13,053 ਕਰੋੜ ਰੁਪਏ ਹੋਣ ਦਾ ਅਨੁਮਾਨ ਹੈ ਜੋ ਕਿ 38.7 ਫ਼ੀਸਦ ਦੇ ਟੀਚੇ ਦੇ ਮੁਕਾਬਲੇ ਜੀ.ਐਸ.ਡੀ.ਪੀ. ਦਾ 30.95 ਫ਼ੀਸਦ ਹੈ।

## ਕਰਜ਼ ਪ੍ਰਬੰਧ

17. ਬਕਾਇਆ ਕਰਜ਼ੇ ਤੇ ਪੈਣ ਵਾਲੇ ਵਿਆਜ ਦਾ ਕਰਜ਼ ਪ੍ਰਬੰਧ ਉੱਪਰ ਬਹੁਤ ਭਾਰੀ ਬੋਝ ਪੈਂਦਾ ਹੈ ਜਿਸ ਨਾਲ ਰਾਜ ਦੇ ਵਿਕਾਸ ਲਈ ਬਹੁਤ ਹੀ ਸੀਮਤ ਸ੍ਰੋਤ ਬਾਕੀ ਰਹਿ ਜਾਂਦੇ ਹਨ। ਸਾਲ 2012-13 ਲਈ ਕੁੱਲ ਕਰਜ਼ ਪ੍ਰਬੰਧ ਖ਼ਰਚ 10,505 ਕਰੋੜ ਰੁਪਏ ਅਰਥਾਤ ਵਿਆਜ ਅਦਾਇਗੀਆਂ 6,831 ਕਰੋੜ ਰੁਪਏ ਅਤੇ ਕਰਜ਼ ਅਦਾਇਗੀ 3674 ਕਰੋੜ ਰੁਪਏ ਸੀ।

## ਰਾਜ ਦਾ ਆਪਣਾ ਕਰ ਮਾਲੀਆ

18. ਰਾਜ ਆਪਣੇ ਪ੍ਰਤੀਬੰਧ ਖ਼ਰਚਿਆਂ ਦੀ ਪ੍ਰਤੀਪੂਰਤੀ ਅਤੇ ਵਿਕਾਸ ਲਈ ਆਪਣੇ ਕਰ ਮਾਲੀਏ ਨੂੰ ਜੁਟਾਉਣ ਦੀ ਲੋੜ ਲਈ ਪੂਰੀ ਤਰ੍ਹਾਂ ਸੁਚੇਤ ਹੈ। ਰਾਜ ਦੇ ਆਪਣੇ ਕਰ ਮਾਲੀਏ ਦਾ ਔਸਤ ਵਿਕਾਸ ਜਿਹੜਾ ਕਿ ਸਾਲ 2002-03 ਤੋਂ 2006-07 ਦੌਰਾਨ 13.77 ਫ਼ੀਸਦ ਸੀ, ਉਹ ਸਾਲ 2007-08 ਤੋਂ 2011-12 ਦੌਰਾਨ ਵੱਧ ਕੇ 16.43 ਫ਼ੀਸਦ ਹੋ ਗਿਆ ਹੈ। ਰਾਜ ਦਾ ਆਪਣਾ ਕਰ ਮਾਲੀਆ ਸਾਲ 2006-07 ਵਿਚ 9,017 ਕਰੋੜ ਤੋਂ ਦੁੱਗਣਾ ਹੋ ਕੇ ਸਾਲ 2011-12

ਵਿਚ 18,841 ਕਰੋੜ ਰੁਪਏ ਹੋ ਗਿਆ ਹੈ, ਰਾਜ ਦੇ ਆਪਣੇ ਕਰ ਮਾਲੀਏ ਦਾ ਰਾਜ ਦੀ ਜੀ.ਐਸ.ਡੀ.ਪੀ. ਨਾਲ ਅਨੁਪਾਤ ਸਾਲ 2001-02 ਵਿੱਚ 6.05 ਫ਼ੀਸਦ ਤੋਂ ਵੱਧ ਕੇ ਸਾਲ 2012-13 ਦੌਰਾਨ 7.92 ਫ਼ੀਸਦ ਹੋ ਗਿਆ ਹੈ। ਸਾਡੀ ਸਰਕਾਰ ਦੀ ਇਹ ਇਕ ਵਿਸ਼ੇਸ਼ ਪ੍ਰਾਪਤੀ ਹੈ।

19. ਸਾਲ 2012-13 ਦੌਰਾਨ ਰਾਜ ਨੇ ਪਿਛਲੇ ਸਾਲ ਦੇ ਮੁਕਾਬਲੇ 19.89 ਫ਼ੀਸਦ ਦੀ ਵਿਕਾਸ ਦਰ ਨਾਲ 22,588 ਕਰੋੜ ਰੁਪਏ ਦਾ ਕਰ ਮਾਲੀਆ ਜੁਟਾਇਆ ਹੈ। ਸਾਲ 2013-14 (ਪੂਰਵ ਵਾਸਤਵਿਕ) ਲਈ ਰਾਜ ਦਾ ਆਪਣਾ ਕਰ ਮਾਲੀਆ 6.60 ਫ਼ੀਸਦ ਦੀ ਵਿਕਾਸ ਦਰ ਨਾਲ 24.079 ਕਰੋੜ ਰੁਪਏ ਹੋਣ ਦਾ ਅਨੁਮਾਨ ਹੈ। ਸਾਲ 2014-15 (ਬਜਟ ਅਨੁਮਾਨ) ਲਈ ਰਾਜ ਦਾ ਆਪਣਾ ਕਰ ਮਾਲੀਆ 18.28 ਫ਼ੀਸਦ ਦੀ ਵਿਕਾਸ ਦਰ ਨਾਲ 28,480 ਕਰੋੜ ਰੁਪਏ ਹੋਣ ਦਾ ਅਨੁਮਾਨ ਹੈ।

## ਵਿਕਾਸ ਖਰਚੇ

20. ਸਾਲ 2012-13 ਦੌਰਾਨ ਵਿਕਾਸ ਖ਼ਰਚ ਅਰਥਾਤ ਸਮਾਜਿਕ ਅਤੇ ਆਰਥਿਕ ਸੇਵਾਵਾਂ ਉੱਪਰ ਖ਼ਰਚ 22,096 ਕਰੋੜ ਰੁਪਏ ਅਤੇ ਗੈਰ-ਵਿਕਾਸ ਖ਼ਰਚ 19,278 ਕਰੋੜ ਰੁਪਏ ਸੀ, ਇਸ ਤਰ੍ਹਾਂ ਸਾਲ 2012-13 ਲਈ ਰਾਜ ਦੇ ਕੁੱਲ ਖ਼ਰਚ ਦੇ ਮੁਕਾਬਲੇ ਵਿਕਾਸ ਖ਼ਰਚ ਦੀ ਦਰ 53.40 ਫ਼ੀਸਦ ਸੀ। ਸਾਲ 2013-14 (ਸੋਧੇ ਅਨੁਮਾਨ) ਅਨੁਸਾਰ ਰਾਜ ਦਾ ਕੁੱਲ ਵਿਕਾਸ ਖ਼ਰਚ 28,065 ਕਰੋੜ ਰੁਪਏ ਅਤੇ ਗੈਰ ਵਿਕਾਸ ਖ਼ਰਚ 21,278 ਕਰੋੜ ਰੁਪਏ ਹੈ। ਸਾਲ 2013-14 (ਸੋਧੇ ਅਨੁਮਾਨ) ਅਨੁਸਾਰ ਵਿਕਾਸ ਖ਼ਰਚ ਦਾ ਰਾਜ ਦੇ ਕੁੱਲ ਖ਼ਰਚ ਨਾਲ ਅਨੁਪਾਤ 56.88 ਹੋ ਜਾਣ ਦੀ ਸੰਭਾਵਨਾ ਹੈ। ਸਾਲ 2014-15 (ਬਜਟ ਅਨੁਮਾਨ) ਲਈ ਰਾਜ ਦਾ ਕੁੱਲ ਵਿਕਾਸ ਖ਼ਰਚ 32,148 ਕਰੋੜ ਰੁਪਏ ਅਤੇ ਗੈਰ ਵਿਕਾਸ ਖ਼ਰਚ 23,065 ਕਰੋੜ ਰੁਪਏ ਹੈ।

## 14ਵਾਂ ਵਿੱਤ ਕਮਿਸ਼ਨ

21. ਸ਼੍ਰੀ ਵਾਈ.ਵੀ. ਰੈਡੀ ਦੀ ਪ੍ਰਧਾਨਗੀ ਹੇਠ 14ਵੇਂ ਵਿੱਤ ਕਮਿਸ਼ਨ ਨੇ ਰਾਜ ਸਰਕਾਰ, ਸਥਾਨਕ ਸੰਸਥਾਵਾਂ, ਵਪਾਰ ਅਤੇ ਉਦਯੋਗ ਅਤੇ ਰਾਜ ਦੀਆਂ ਰਾਜਨੀਤਿਕ ਪਾਰਟੀਆਂ ਦੇ ਪ੍ਰਤੀਨਿਧੀਆਂ ਨਾਲ ਮੀਟਿੰਗਾਂ ਕਰਨ ਲਈ 5 ਸਤੰਬਰ 2013 ਤੋਂ 7 ਸਤੰਬਰ, 2013 ਤੱਕ ਚੰਡੀਗੜ੍ਹ ਦਾ ਦੌਰਾ ਕੀਤਾ ਸੀ।

22. ਮਾਨਯੋਗ ਮੁੱਖ ਮੰਤਰੀ ਪੰਜਾਬ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ

[ ਵਿੱਤ ਅਤੇ ਯੋਜਨਾ ਮੰਤਰੀ ]

ਅਗਵਾਈ ਵਾਲੀ ਰਾਜ ਸਰਕਾਰ ਨੇ ਰਾਜ ਸਰਕਾਰ ਦੀ ਵਿੱਤੀ ਸਥਿਤੀ ਅਤੇ ਵਿਸ਼ੇਸ਼ ਮੁੱਦਿਆਂ ਨੂੰ ਦਰਸਾਉਂਦਾ ਇਕ ਵਿਸਥਾਰਪੂਰਵਕ ਮੈਮੋਰੰਡਮ ਬਹੁਤ ਪ੍ਰਭਾਵਸ਼ਾਲੀ ਢੰਗ ਨਾਲ ਕਮਿਸ਼ਨ ਅੱਗੇ ਪੇਸ਼ ਕੀਤਾ ਹੈ। ਰਾਜ ਸਰਕਾਰ ਨੇ 14ਵੇਂ ਵਿੱਤ ਕਮਿਸ਼ਨ ਨੂੰ ਇਹ ਬੇਨਤੀ ਕੀਤੀ ਸੀ ਕਿ ਕੇਂਦਰੀ ਕਰਾਂ ਦਾ ਘੱਟੋ-ਘੱਟ 50 ਫ਼ੀਸਦ ਹਿੱਸਾ ਰਾਜਾਂ ਨੂੰ ਦਿੱਤਾ ਜਾਣਾ ਚਾਹੀਦਾ ਹੈ। ਰਾਜ ਸਰਕਾਰ ਨੇ ਇਹ ਵੀ ਮੰਗ ਕੀਤੀ ਹੈ ਕਿ ਰਾਜ ਦੀ ਐਸ.ਸੀ./ਐਸ.ਟੀ ਜਨਸੰਖਿਆ ਨੂੰ ਪਹਿਲ ਦਿੱਤੀ ਜਾਣੀ ਚਾਹੀਦੀ ਹੈ ਅਤੇ ਰਾਜ ਦੀ ਜੀ.ਐਸ.ਡੀ.ਪੀ. ਨੂੰ ਕੇਂਦਰੀ ਕਰਾਂ ਦਾ ਹਿੱਸਾ ਦੇਣ ਦੇ ਮਾਪਦੰਡਾਂ ਨੂੰ ਉਚਿਤ ਤੇ ਨਿਆਂਪੂਰਣ ਬਣਾਇਆ ਜਾਵੇ।

23. ਰਾਜ ਸਰਕਾਰ ਨੇ ਕਮਿਸ਼ਨ ਨੂੰ ਇਹ ਵੀ ਬੇਨਤੀ ਕੀਤੀ ਸੀ ਕਿ ਸਾਲ 2015-20 ਤੱਕ ਦੇ ਸਮੇਂ ਲਈ ਰਾਜ ਵਾਸਤੇ 9,639 ਕਰੋੜ ਰੁਪਏ ਦੀਆਂ ਵਿਸ਼ੇਸ਼ ਗ੍ਰਾਂਟਾਂ ਦੀ ਸਿਫਾਰਸ਼ ਕੀਤੀ ਜਾਵੇ। ਕਮਿਸ਼ਨ ਨੇ ਇਸ ਗੱਲ ਦੀ ਭਰਪੂਰ ਸ਼ਲਾਘਾ ਕੀਤੀ ਕਿ ਰਾਜ ਸਰਕਾਰ ਨੇ ਸਾਰੀ ਲੋੜੀਂਦੀ ਜਾਣਕਾਰੀ ਨਿਸ਼ਚਿਤ ਸਮੇਂ ਵਿੱਚ ਮੁਹੱਈਆ ਕਰਵਾਈ ਅਤੇ ਇਸ ਕਾਰਜ ਲਈ ਪੰਜਾਬ ਸਰਕਾਰ ਅਤੇ ਵਿਸ਼ੇਸ਼ ਕਰਕੇ ਵਿੱਤ ਵਿਭਾਗ ਦੀ ਸ਼ਲਾਘਾ ਵੀ ਕੀਤੀ। 14ਵੇਂ ਵਿੱਤ ਕਮਿਸ਼ਨ ਵੱਲੋਂ ਇਹ ਰਿਪੋਰਟ ਅਕਤੂਬਰ, 2014 ਵਿੱਚ ਭਾਰਤ ਸਰਕਾਰ ਨੂੰ ਸੌਂਪੇ ਜਾਣ ਦੀ ਸੰਭਾਵਨਾ ਹੈ। ਰਾਜ ਸਰਕਾਰ ਕਮਿਸ਼ਨ ਵੱਲੋਂ ਨਿਆਂਪੂਰਣ ਫੈਸਲੇ ਦੀ ਉਮੀਦ ਕਰਦੀ ਹੈ।

## ਯੋਜਨਾ ਅਕਾਰ ਅਤੇ ਕਾਰਗੁਜ਼ਾਰੀ

24. ਸਾਲ 2006-07 ਤੋਂ ਰਾਜ ਦੀ ਸਾਲਾਨਾ ਯੋਜਨਾ ਦੇ ਅਕਾਰ ਅਤੇ ਇਸ ਦੇ ਅਮਲ ਵਿੱਚ ਮਹੱਤਵਪੂਰਨ ਸੁਧਾਰ ਹੋਇਆ ਹੈ। ਸਾਲ 2006-07 ਦੌਰਾਨ ਪ੍ਰਵਾਨਿਤ ਸਾਲਾਨਾ ਯੋਜਨਾ 4,000 ਕਰੋੜ ਰੁਪਏ ਸੀ ਜੋ ਕਿ ਸਾਲ 2013-14 ਵਿੱਚ ਵੱਧ ਕੇ 16,125 ਕਰੋੜ ਰੁਪਏ ਹੋ ਗਈ ਹੈ। ਸਾਲ 2011-12 ਦੌਰਾਨ ਸਾਲਾਨਾ ਯੋਜਨਾ ਨੂੰ 65 ਫ਼ੀਸਦ, ਸਾਲ 2012-13 ਵਿਚ 72 ਫ਼ੀਸਦ ਅਤੇ ਸਾਲ 2013-14 ਵਿਚ 73 ਫ਼ੀਸਦ ਅਮਲ ਵਿਚ ਲਿਆਂਦਾ ਗਿਆ। ਸਾਲ 2014-15 ਵਿਚ ਯੋਜਨਾ ਦਾ ਅਕਾਰ 20,100 ਕਰੋੜ ਰੱਖਿਆ ਗਿਆ ਹੈ ਜੋ ਕਿ ਪਿਛਲੇ ਸਾਲ ਦੀ ਯੋਜਨਾ ਤੋਂ 25 ਫ਼ੀਸਦ ਦਾ ਵਾਧਾ ਹੈ।

25. ਵੱਖ-ਵੱਖ ਯੋਜਨਾਵਾਂ ਤੇ ਸਰਕਾਰੀ ਵਿਭਾਗਾਂ ਵੱਲੋਂ ਖ਼ਰਚ ਕੀਤੇ ਗਏ

ਫੰਡਾਂ ਦੇ ਨਤੀਜਿਆਂ ਨੂੰ ਮੱਦੇਨਜ਼ਰ ਰੱਖਦੇ ਹੋਏ ਚਾਲੂ ਸਾਲ ਤੋਂ ਰਾਜ ਸਾਲਾਨਾ ਯੋਜਨਾ ਲਈ ਕਾਰਗੁਜ਼ਾਰੀ ਬਜਟ ਲਾਗੂ ਕਰਨ ਦਾ ਫੈਸਲਾ ਕੀਤਾ ਗਿਆ ਹੈ। ਇਸ ਯੋਜਨਾ ਦੀ ਰੂਪ ਰੇਖਾ ਤਿਆਰ ਕਰਨ ਲਈ ਪ੍ਰਮੁੱਖ ਪੇਂਡੂ ਵਿਕਾਸ ਬੈਂਕ ਨਾਬਾਰਡ ਦੀ ਸਲਾਹਕਾਰ ਸ਼ਾਖਾ ਨਾਬਕੌਨ ਨੂੰ ਨਿਯੁਕਤ ਕੀਤਾ ਗਿਆ ਹੈ। ਇਹ ਸਰਕਾਰ ਨੂੰ ਰਾਜ ਦੀਆਂ ਯੋਜਨਾ ਸਕੀਮਾਂ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਲਾਗੂ ਕਰਨ ਲਈ ਟੀਚਾਬੱਧ ਨਤੀਜਿਆਂ ਦੀ ਪ੍ਰਾਪਤੀ ਨੂੰ ਸੁਚੱਜੇ ਢੰਗ ਨਾਲ ਨਿਰੀਖਣ ਕਰਨ ਦੇ ਸਮਰੱਥ ਬਣਾਵੇਗੀ।

26. ਸ਼੍ਰੀਮਾਨ ਜੀ, ਹੁਣ ਮੈਂ ਸਾਲ 2014-15 ਲਈ ਯੋਜਨਾ ਤਜਵੀਜ਼ਾਂ ਪੇਸ਼ ਕਰਦਾ ਹਾਂ।

## ਖੇਤੀਬਾੜੀ

27. ਪੰਜਾਬ ਦੇਸ਼ ਦਾ ਅੰਨਦਾਤਾ ਹੋਣ ਕਰਕੇ ਦੇਸ਼ ਵਿਚ ਹਰੀ ਕ੍ਰਾਂਤੀ ਦਾ ਮੋਢੀ ਰਿਹਾ ਹੈ ਅਤੇ ਖੇਤੀਬਾੜੀ ਵਸੀਲਿਆਂ ਨੂੰ ਲਾਭਕਾਰੀ ਅਤੇ ਸਥਾਨਕ ਤੋਂ ਵਿਸ਼ਵ ਪੱਧਰ ਤੱਕ ਲਿਆਉਣ ਲਈ ਯਤਨਸ਼ੀਲ ਹੈ। ਖੇਤੀਬਾੜੀ, ਰਾਜ ਦੇ ਜੀ.ਐਸ.ਡੀ.ਪੀ. ਦਾ ਲਗਭਗ 29 ਫ਼ੀਸਦ ਯੋਗਦਾਨ ਪਾਉਂਦੀ ਹੈ ਅਤੇ ਇਸ ਦੀ ਵਸੋਂ ਦੀ ਲਗਭਗ 65 ਫ਼ੀਸਦ ਨੂੰ ਉਪਜੀਵਕਾ ਮੁਹੱਈਆ ਕਰਦੀ ਹੈ। ਪੰਜਾਬ ਰਾਜ ਪਿਛਲੇ ਚਾਰ ਦਹਾਕਿਆਂ ਤੋਂ ਦੇਸ਼ ਦੀ ਖੁਰਾਕ ਸੁਰੱਖਿਆ ਲਈ ਭਾਰਤ ਸਰਕਾਰ ਵੱਲੋਂ ਖਰੀਦੀ ਗਈ ਕਣਕ ਦਾ ਲਗਭਗ 50-60 ਫ਼ੀਸਦ ਅਤੇ ਚਾਵਲ ਦਾ ਲਗਭਗ 35-40 ਫ਼ੀਸਦ ਯੋਗਦਾਨ ਪਾ ਰਿਹਾ ਹੈ।

28. ਮੈਂ, ਇਸ ਹਾੜੀ ਰੁੱਤ ਵਿਚ ਕਣਕ ਦੇ ਰਿਕਾਰਡ ਉਤਪਾਦਨ ਲਈ ਕਿਸਾਨਾਂ ਨੂੰ ਵਧਾਈ ਦਿੰਦਾ ਹੈ। ਹਾੜੀ ਰੁੱਤ 2014 ਵਿਚ ਕਣਕ ਦਾ ਉਤਪਾਦਨ ਵੱਧ ਕੇ 176 ਲੱਖ ਮੀਟਰਿਕ ਟਨ ਹੋ ਗਿਆ ਹੈ, ਜਿਸ ਵਿਚੋਂ 119 ਲੱਖ ਮੀਟਰਿਕ ਟਨ ਕਣਕ ਰਾਜ ਵਲੋਂ ਖਰੀਦੀ ਗਈ ਹੈ। ਇਸ ਸਬੰਧ ਵਿਚ ਕਿਸਾਨਾਂ ਨੂੰ ਲਗਭਗ 4,778 ਕਰੋੜ ਰੁਪਏ ਦੀ ਦਿੱਤੀ ਗਈ ਮੁਫਤ ਬਿਜਲੀ ਬਹੁਤ ਕਾਰਗਰ ਸਾਬਤ ਹੋਈ ਹੈ। ਸਾਲ 2013-14 ਵਿਚ ਰਾਜ ਸਰਕਾਰ ਵਲੋਂ ਕਣਕ ਅਤੇ ਝੋਨੇ ਦੀ ਖਰੀਦ ਲਈ 36,798 ਕਰੋੜ ਰੁਪਏ ਦਾ ਨਿਵੇਸ਼ ਕੀਤਾ ਗਿਆ ਸੀ, ਚਾਲੂ ਵਿੱਤੀ ਸਾਲ 2014-15 ਵਿਚ ਰਾਜ ਸਰਕਾਰ ਨੇ ਕਣਕ ਦੀ ਖਰੀਦ ਲਈ 17,076 ਕਰੋੜ ਰੁਪਏ ਦਾ ਨਿਵੇਸ਼ ਕੀਤਾ ਹੈ।

29. ਖੇਤੀਬਾੜੀ ਦੀ ਸਥਿਰਤਾ ਅਤੇ ਵਿਵਹਾਰਿਕਤਾ ਨੂੰ ਸੁਧਾਰਨ ਦੀ ਪ੍ਰਕ੍ਰਿਆ ਸਬੰਧੀ ਤੇਜ਼ੀ ਲਈ, ਰਾਜ ਵਿਚ ਅਗਾਂਹਵਧੂ ਪੰਜਾਬ ਖੇਤੀਬਾੜੀ ਸੰਮੇਲਨ ਕਰਵਾਇਆ ਗਿਆ ਸੀ, ਜਿਸ ਵਿਚ ਖੇਤੀਬਾੜੀ ਸਬੰਧੀ ਤਕਨੀਕਾਂ ਪ੍ਰਦਰਸ਼ਿਤ

[ ਵਿੱਤ ਅਤੇ ਯੋਜਨਾ ਮੰਤਰੀ ]

ਕੀਤੀਆਂ ਗਈਆਂ ਸਨ ਅਤੇ ਕਿਸਾਨਾਂ ਅਤੇ ਕਿਸਾਨੀ ਸਬੰਧੀ ਮੁੱਦਿਆਂ ਤੇ ਚਰਚਾ ਕੀਤੀ ਗਈ ਸੀ। ਕਿਸਾਨਾਂ ਨੂੰ ਦਰਪੇਸ਼ ਆਰਥਿਕ ਪ੍ਰੇਸ਼ਾਨੀਆਂ ਨੂੰ ਸੁਧਾਰਨ ਅਤੇ ਉਪਾਅ ਅਤੇ ਤਰੀਕੇ ਸੁਝਾਉਣ ਲਈ ਮਾਹਰਾਂ ਦਾ ਇਕ ਗਰੁੱਪ ਗਠਿਤ ਕੀਤਾ ਗਿਆ ਹੈ।

30. ਰਾਜ ਸਰਕਾਰ ਨੇ ਰਾਜ ਵਿੱਚ ਗੰਨਾ ਉਤਪਾਦਕਾਂ ਦੇ ਰਹਿੰਦੇ ਬਕਾਇਆ ਭੁਗਤਾਨ ਕਰਨ ਲਈ ਸ਼ੂਗਰਫੈੱਡ ਨੂੰ 186 ਕਰੋੜ ਰੁਪਏ ਮੁਹੱਈਆ ਕਰਵਾਏ ਹਨ। ਰਾਜ ਸਰਕਾਰ ਸਾਲ 2014-15 ਵਿਚ ਰਾਜ ਦੇ ਗੰਨਾ ਉਤਪਾਦਕਾਂ ਨੂੰ ਪੂਰੀ ਅਦਾਇਗੀ ਦੇਣ ਲਈ ਸ਼ੂਗਰਫੈੱਡ ਨੂੰ ਸਮਰੱਥ ਬਣਾਉਣ ਲਈ ਵਚਨਬੱਧ ਹੈ।

31. ਅੰਤਰਰਾਸ਼ਟਰੀ ਸਰਹੱਦ ਤੇ ਕੰਡਿਆਲੀ ਤਾਰ ਲਗਾਉਣ ਕਾਰਨ ਜਿਹੜੇ ਕਿਸਾਨ ਆਪਣੀ ਜ਼ਮੀਨ ਤੇ ਉਚਿਤ ਢੰਗ ਨਾਲ ਕਾਸ਼ਤ ਨਹੀਂ ਕਰ ਸਕਦੇ, ਉਹਨਾਂ ਨੂੰ ਰਾਜ ਸਰਕਾਰ ਵੱਲੋਂ ਸਹਾਇਤਾ ਦਿੱਤੀ ਜਾ ਰਹੀ ਹੈ। ਮੈਨੂੰ ਇਸ ਅਜ਼ੀਮ ਸਦਨ ਸਾਹਮਣੇ ਇਹ ਦੱਸਣ ਵਿਚ ਖੁਸ਼ੀ ਹੋ ਰਹੀ ਹੈ ਕਿ 01.01.2014 ਤੋਂ ਮੁਆਵਜ਼ੇ ਦੀ ਦਰ ਵਧਾ ਕੇ 10,000/- ਰੁਪਏ ਪ੍ਰਤੀ ਏਕੜ ਕਰ ਦਿੱਤੀ ਗਈ ਹੈ ਜਿਸ ਵਿਚ ਕੇਂਦਰ ਸਰਕਾਰ ਅਤੇ ਰਾਜ ਸਰਕਾਰ ਦਾ ਬਰਾਬਰ ਦਾ ਹਿੱਸਾ ਹੈ। (ਥੰਪਿੰਗ)

32. ਰਾਜ ਦੀ ਮੁੱਖ ਨੀਤੀ ਖੇਤੀਬਾੜੀ ਵਿਚਲੀ ਸਥਿਰਤਾ ਅਤੇ ਵਿਕਾਸ ਨੂੰ ਯਕੀਨੀ ਬਣਾਉਣ ਅਤੇ ਇਨ੍ਹਾਂ ਹੇਠ ਦਿੱਤੇ ਮੁੱਦਿਆਂ ਤੇ ਵਧੇਰੇ ਜ਼ੋਰ ਦੇਣ ਦੀ ਹੈ, ਜਿਵੇਂ ਕਿ ਕੁਦਰਤੀ ਸਰੋਤ, ਵਿਸ਼ੇਸ਼ ਕਰਕੇ ਭੂਮੀ ਅਤੇ ਜਲ ਦੀ ਸੰਭਾਲ ਅਤੇ ਵੱਖ-ਵੱਖ ਫ਼ਸਲਾਂ ਦੀ ਉਤਪਾਦਕਤਾ ਨੂੰ ਵਧਾ ਕੇ ਕਿਸਾਨਾਂ ਦੇ ਆਮਦਨ ਪੱਧਰ ਨੂੰ ਵਧਾਉਣਾ ਅਤੇ ਉਤਪਾਦਨ ਲਾਗਤ ਨੂੰ ਘਟਾਉਣਾ ਹੈ। ਇਸ ਮੰਤਵ ਲਈ ਚਾਲੂ ਸਾਲ ਵਿਚ ਖੇਤੀਬਾੜੀ ਦੇ ਖੇਤਰ ਵਿਚ ਹੇਠ ਲਿਖੇ ਪ੍ਰੋਗਰਾਮਾਂ ਨੂੰ ਚਲਾਉਣ ਦੀ ਤਜਵੀਜ਼ ਹੈ:-

- *500 ਕਰੋੜ ਰੁਪਏ-ਆਰ.ਕੇ.ਵੀ.ਵਾਈ. ਤਹਿਤ ਖੇਤੀਬਾੜੀ ਅਤੇ ਸਬੰਧਿਤ ਖੇਤਰਾਂ ਤੇ ਮਜ਼ਬੂਤੀਕਰਨ ਲਈ;*
- *82 ਕਰੋੜ ਰੁਪਏ- ਕੌਮੀ ਬਾਗ਼ਬਾਨੀ ਮਿਸ਼ਨ ਲਈ;*
- *72 ਕਰੋੜ ਰੁਪਏ- ਕੌਮੀ ਖੁਰਾਕ ਸੁਰੱਖਿਆ ਮਿਸ਼ਨ ਲਈ;*

- *33 ਕਰੋੜ ਰੁਪਏ- ਖੇਤੀਬਾੜੀ ਵਿਸਥਾਰ ਅਤੇ ਤਕਨਾਲੋਜੀ ਦੇ ਕੌਮੀ ਮਿਸ਼ਨ ਲਈ;*
- *27 ਕਰੋੜ ਰੁਪਏ- ਸਥਿਰ ਖੇਤੀਬਾੜੀ ਸਬੰਧੀ ਕੌਮੀ ਮਿਸ਼ਨ ਲਈ;*
- *5 ਕਰੋੜ ਰੁਪਏ- ਕੌਮੀ ਤੇਲ ਬੀਜ ਅਤੇ ਤੇਲ ਪਾਮ ਮਿਸ਼ਨ ਲਈ;*

33. ਪੰਜਾਬ ਖੇਤੀਬਾੜੀ ਯੂਨੀਵਰਸਿਟੀ ਨੇ ਦੇਸ਼ ਦੀ ਖੁਰਾਕ ਸੁਰੱਖਿਆ ਨੂੰ ਯਕੀਨੀ ਬਣਾਉਣ ਅਤੇ ਉਤਪਾਦਨ ਪੱਧਰਾਂ ਨੂੰ ਵਧਾਉਣ ਵਿਚ ਅਹਿਮ ਭੂਮਿਕਾ ਨਿਭਾਈ ਹੈ। ਪ੍ਰੋਸੈਸਿੰਗ ਅਤੇ ਮੂਲ ਵਾਧੇ, ਫ਼ਸਲਾਂ ਦੀ ਉਤਪਾਦਕਤਾ ਨੂੰ ਵਧਾਉਣ ਅਤੇ ਬਾਇਓ-ਟੈਕਨਾਲੋਜੀ ਦਾ ਏਕੀਕਰਨ, ਸਮਰੱਥ ਊਰਜਾ ਮਸ਼ੀਨਰੀ ਦੀ ਵਰਤੋਂ ਵਾਲਾ ਢਾਂਚਾ, ਛੋਟੇ ਕਿਸਾਨਾਂ ਵੱਲ ਵਿਸ਼ੇਸ਼ ਧਿਆਨ ਦੇਣ, ਨਿਰਯਾਤ ਲਈ ਫ਼ਸਲ ਉਤਪਾਦਨ ਅਤੇ ਸੁਰੱਖਿਆ, ਜਲਵਾਯੂ ਅਨੁਕੂਲ ਤਕਨਾਲੋਜੀਆਂ ਦਾ ਵਿਕਾਸ ਅਤੇ ਬਾਇਓ-ਊਰਜਾ ਨੂੰ ਕਵਰ ਕਰਨ ਲਈ ਵਧੇਰੇ ਪ੍ਰੋਗਰਾਮ ਉਲੀਕਣ ਦੀ ਤੁਰੰਤ ਲੋੜ ਹੈ। ਰਾਜ ਸਰਕਾਰ ਯੂਨੀਵਰਸਿਟੀ ਦੀ ਮਦਦ ਕਰਨ ਲਈ ਵਚਨਬੱਧ ਹੈ ਅਤੇ ਇਸ ਮੰਤਵ ਲਈ 310 ਕਰੋੜ ਰੁਪਏ ਦੀ ਵਿਵਸਥਾ ਕੀਤੀ ਗਈ ਹੈ।

34. ਖੇਤੀਬਾੜੀ ਦੀ ਵਿਭਿੰਨਤਾ ਲਈ ਮੱਕੀ, ਕਪਾਹ, ਬਾਸਮਤੀ, ਸੋਇਆਬੀਨ ਆਦਿ ਦੇ ਉਤਪਾਦਨ ਉੱਪਰ ਮੁੱਖ ਜ਼ੋਰ ਦਿੱਤਾ ਜਾ ਰਿਹਾ ਹੈ। ਇਸ ਮੰਤਵ ਲਈ, ਇਨ੍ਹਾਂ ਫਸਲਾਂ ਦੀ ਪ੍ਰੋਸੈਸਿੰਗ ਅਤੇ ਮਾਰਕਿਟਿੰਗ ਤੇ ਕਰ ਢਾਂਚੇ ਨੂੰ ਤਰਕਸੰਗਤ ਬਣਾ ਦਿਤਾ ਗਿਆ ਹੈ। ਕਿਸਾਨਾਂ ਨੂੰ ਮੱਕੀ ਸੁਕਾਉਣ ਸਬੰਧੀ ਸਹੂਲਤਾਂ ਮੁਹੱਈਆ ਕਰਵਾਉਣ ਲਈ ਦੋ ਮੱਕੀ ਡ੍ਰਾਇਰਜ਼ ਯੂਨਿਟ ਲਗਾਏ ਗਏ ਹਨ। ਅਜਿਹੇ 5 ਹੋਰ ਡ੍ਰਾਇਰਜ਼ ਯੂਨਿਟ ਸਥਾਪਿਤ ਕੀਤੇ ਜਾਣ ਦੀ ਤਜਵੀਜ਼ ਹੈ। ਪੰਜਾਬ ਮੰਡੀ ਬੋਰਡ ਨੇ ਗ੍ਰੇਡਿੰਗ ਲੈਬਜ਼, ਕਿਸਾਨ ਸੂਚਨਾ ਕੇਂਦਰ ਆਦਿ ਸੁਵਿਧਾਵਾਂ ਨਾਲ 19 ਵਿਸ਼ੇਸ਼ ਕਪਾਹ ਮੰਡੀਆਂ ਸਥਾਪਤ ਕੀਤੀਆਂ ਹਨ। ਰਾਜ ਵਿਚ ਫ਼ਲਾਂ ਅਤੇ ਸਬਜ਼ੀਆਂ ਦੇ ਉਤਪਾਦਨ ਵਿਚ ਚੋਖੀ ਪ੍ਰਗਤੀ ਕੀਤੀ ਗਈ ਹੈ। ਹਰੇਕ ਸਾਲ ਬੀਮਾਰੀ ਮੁਕਤ ਨਰੋਏ ਬੂਟਿਆਂ ਦੀ ਸਪਲਾਈ ਕਰਕੇ ਫ਼ਲਾਂ ਅਧੀਨ ਅਨੁਮਾਨਤ 4000 ਹੈਕਟੇਅਰ ਵਧੀਕ ਰਕਬਾ ਬਾਗਬਾਨੀ ਅਧੀਨ ਲਿਆਇਆ ਜਾਂਦਾ ਹੈ। 50 ਕਰੋੜ ਰੁਪਏ ਦੀ ਲਾਗਤ ਨਾਲ ਮੁਹਾਲੀ ਵਿਖੇ ਇਕ ਅਤਿ-ਆਧੁਨਿਕ

[ ਵਿੱਤ ਅਤੇ ਯੋਜਨਾ ਮੰਤਰੀ ]

ਏਅਰ ਕੰਡੀਸ਼ਨਡ ਫ਼ਲ ਅਤੇ ਸਬਜ਼ੀ ਮੰਡੀ ਸਥਾਪਤ ਕੀਤੀ ਗਈ ਹੈ। 10.40 ਕਰੋੜ ਰੁਪਏ ਦੀ ਲਾਗਤ ਨਾਲ ਖਨੌਰਾ (ਹੁਸ਼ਿਆਰਪੁਰ) ਵਿਖੇ ਇਜ਼ਰਾਈਲ ਸਰਕਾਰ ਨਾਲ ਮਿਲ ਕੇ ਖੱਟਾ ਪ੍ਰਜਾਤੀ ਫ਼ਲਾਂ ਲਈ ਉੱਤਮ ਦਰਜੇ ਦਾ ਕੇਂਦਰ ਸਥਾਪਤ ਕੀਤਾ ਜਾ ਰਿਹਾ ਹੈ ਅਤੇ ਇਸ ਦੇ ਸਾਲ 2014-15 ਦੌਰਾਨ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ। ਲਾਡੋਵਾਲ ਵਿਖੇ 100 ਏਕੜ ਭੂਮੀ ਵਿਚ ਬਹੁਉਤਪਾਦ ਮੈਗਾ ਫੂਡ ਪਾਰਕ ਸਥਾਪਤ ਕਰਨ ਦੀ ਤਜਵੀਜ਼ ਰੱਖੀ ਗਈ ਹੈ ਅਤੇ ਇਸ ਨੂੰ ਫੂਡ ਪ੍ਰਾਸੈਸਿੰਗ ਮੰਤਰਾਲਾ, ਉਨ੍ਹਾਂ ਦੀ ਮੈਗਾ ਫੂਡ ਪਾਰਕ ਸਕੀਮ ਅਧੀਨ ਪ੍ਰਵਾਨਗੀ ਲਈ ਭਾਰਤ ਸਰਕਾਰ ਅੱਗੇ ਪੇਸ਼ ਕੀਤਾ ਜਾ ਰਿਹਾ ਹੈ।

35. ਰਾਜ ਵਿਚ ਕੌਮੀ ਬਾਗਬਾਨੀ ਮਿਸ਼ਨ ਬਹੁਤ ਹੀ ਸਫਲਤਾ ਨਾਲ ਲਾਗੂ ਕੀਤਾ ਜਾ ਰਿਹਾ ਹੈ। ਐਨ.ਐਚ.ਐਮ. ਅਧੀਨ ਇਜ਼ਰਾਈਲ ਸਰਕਾਰ ਨਾਲ ਮਿਲ ਕੇ ਕਰਤਾਰਪੁਰ (ਜਲੰਧਰ) ਵਿਖੇ 15 ਏਕੜ ਭੂਮੀ ਤੇ ਗ੍ਰੀਨ ਹਾਊਸ ਕਾਸ਼ਤਕਾਰੀ ਲਈ ਉੱਤਮ ਦਰਜੇ ਦਾ ਕੇਂਦਰ ਸਥਾਪਿਤ ਕੀਤਾ ਜਾ ਰਿਹਾ ਹੈ ਅਤੇ 14 ਕਰੋੜ ਰੁਪਏ ਦੀ ਲਾਗਤ ਨਾਲ ਇੰਡੋ-ਡੱਚ ਸਮਝੌਤੇ ਅਧੀਨ ਲੁਧਿਆਣਾ ਵਿਖੇ ਆਲੂਆਂ ਲਈ ਉੱਤਮ ਦਰਜੇ ਦਾ ਕੇਂਦਰ ਸਥਾਪਿਤ ਕੀਤਾ ਜਾ ਰਿਹਾ ਹੈ। ਅਗਲੇ ਤਿੰਨ ਸਾਲਾਂ ਵਿਚ ਸਾਰੇ 536 ਕੋਲਡ ਸਟੋਰਾਂ ਨੂੰ ਐਨ.ਐਚ.ਐਮ. ਅਧੀਨ ਮਾਲੀ ਸਹਾਇਤਾ ਦੇ ਕੇ ਆਧੁਨਿਕ ਬਣਾਉਣ ਦੀ ਤਜਵੀਜ਼ ਹੈ।

## ਭੂਮੀ ਅਤੇ ਜਲ ਸੰਭਾਲ

36. ਸਿੰਜਾਈ ਖੇਤਰ ਦਾ ਲਗਭਗ 73 ਫ਼ੀਸਦ ਟਿਊਬਵੈੱਲ ਸਿੰਜਾਈ ਅਧੀਨ ਆਉਂਦਾ ਹੈ ਅਤੇ ਸਤਹੀ ਪਾਣੀ ਦਾ ਘਟਦਾ ਪੱਧਰ ਰਾਜ ਲਈ ਗੰਭੀਰ ਚਿੰਤਾ ਦਾ ਵਿਸ਼ਾ ਹੈ। ਇਸ ਦੇ ਬਹੁਮੱਲੇ ਕੁਦਰਤੀ ਸੋਮਿਆਂ, ਜਿਵੇਂ ਪਾਣੀ ਅਤੇ ਭੂਮੀ ਦੀ ਸੰਭਾਲ ਲਈ ਨਿਯਮਿਤ ਭੂਮੀ ਅਤੇ ਪਾਣੀ ਸੰਭਾਲ ਗਤੀਵਿਧੀਆਂ ਤੋਂ ਇਲਾਵਾ ਰਾਜ ਸਰਕਾਰ ਵੱਲੋਂ ਹੋਰ ਵੀ ਵੱਖ-ਵੱਖ ਕਦਮ ਚੁੱਕੇ ਜਾ ਰਹੇ ਹਨ। ਝੋਨੇ ਦੀ ਅਗੇਤੀ ਬਿਜਾਈ ਤੇ ਰੋਕ ਲਗਾ ਦਿੱਤੀ ਗਈ ਹੈ ਅਤੇ ਝੋਨੇ ਤੋਂ ਬਦਲਵੀਆਂ ਫਸਲਾਂ ਵਿਚ ਤਬਦੀਲੀ ਲਈ ਯਤਨ ਕੀਤੇ ਜਾ ਰਹੇ ਹਨ। ਕਿਸਾਨਾਂ ਨੂੰ ਝੋਨੇ ਦੀ ਪਰਾਲੀ ਨੂੰ ਜਲਾਉਣ ਤੋਂ ਰੋਕਣ ਲਈ ਉਨ੍ਹਾਂ ਨੂੰ 50 ਫ਼ੀਸਦ ਸਬਸਿਡੀ ਤੇ ਹੈਪੀ-ਸੀਡਰ, ਰੋਟਾਵੇਟਰ, ਜ਼ੀਰੋ-ਟਿੱਲ-ਡ੍ਰਿਲਜ਼ ਬੇਲਰ ਅਤੇ ਰੇਕਸ ਜਿਹੀਆਂ ਮਸ਼ੀਨਾਂ ਮੁਹੱਈਆ ਕੀਤੀਆਂ ਗਈਆਂ ਹਨ। ਜਲ ਵਰਤੋਂ ਸਮਰਥਾ ਨੂੰ ਬਿਹਤਰ ਕਰਨ ਲਈ ਕਿਸਾਨਾਂ ਨੂੰ ਸਬਸਿਡੀ ਉਤੇ ਲੇਜ਼ਰ ਲੈਂਡ ਲੇਵਲਰ ਦਿੱਤੇ ਗਏ ਹਨ।

ਜ਼ਮੀਨ ਹੇਠਲੇ ਪਾਣੀ ਦੀ ਸੰਭਾਲ ਲਈ ਅਰੰਭ ਕੀਤੀਆਂ ਗਈਆਂ ਵਿਸ਼ੇਸ਼ ਸਕੀਮਾਂ ਇਹ ਹਨ:-

- *20 ਕਰੋੜ ਰੁਪਏ-ਪੰਜਾਬ ਵਿਚ ਸਿੰਜਾਈ ਸਮਰੱਥਾ ਨੂੰ ਵਧਾਉਣ ਲਈ ਬਰਸਾਤੀ ਪਾਣੀ ਦੀ ਸੰਭਾਲ ਅਤੇ ਉਪਲਬਧ ਪਾਣੀ ਦੀ ਉਚਿਤ ਵਰਤੋਂ ਲਈ;*
- *30 ਕਰੋੜ ਰੁਪਏ-ਨਹਿਰ ਅਧਾਰਤ ਸਿੰਜਾਈ ਲਈ ਜ਼ਮੀਨਦੋਜ਼ ਪਾਈਪ ਲਾਈਨ ਪ੍ਰਣਾਲੀ ਲਈ ਕਿਸਾਨਾਂ ਨੂੰ ਸਹਾਇਤਾ ਦੇਣ ਲਈ;*
- *40 ਕਰੋੜ ਰੁਪਏ-ਮਾਈਕਰੋ ਸਿੰਜਾਈ ਲਈ;*

**ਸਹਾਇਕ ਖੇਤਰ**

37. ਰਾਜ ਦੀ ਪੇਂਡੂ ਅਰਥ ਵਿਵਸਥਾ ਵਿਚ ਪਸ਼ੂ-ਪਾਲਣ ਮਹੱਤਵਪੂਰਨ ਭੂਮਿਕਾ ਅਦਾ ਕਰਦਾ ਹੈ। ਰਾਜ ਵਿਚ ਕਿਸਾਨਾਂ ਦੀ ਖੇਤੀਬਾੜੀ ਆਮਦਨ ਨੂੰ ਵਧਾਉਣ ਲਈ ਇਸ ਖੇਤਰ ਦੀ ਬਹੁਤ ਸਮਰੱਥਾ ਹੈ। ਖੇਤੀਬਾੜੀ ਦੇ ਸਹਾਇਕ ਕਿੱਤੇ, ਜਿਵੇਂ ਪਸ਼ੂ-ਪਾਲਣ, ਡੇਅਰੀ ਅਤੇ ਮੱਛੀ ਪਾਲਣ ਪਿਛਲੇ ਵਰ੍ਹਿਆਂ ਵਿਚ ਸੁਤੰਤਰ ਆਰਥਿਕ ਕਿੱਤੇ ਬਣ ਗਏ ਹਨ। ਪਸ਼ੂ ਪਾਲਣ ਕਿੱਤੇ ਲਈ ਬੁਨਿਆਦੀ ਢਾਂਚੇ ਨੂੰ ਮਜਬੂਤ ਕਰਨ, ਪਸ਼ੂ ਚਿਕਿਤਸਾ ਹਸਪਤਾਲਾਂ, ਡਿਸਪੈਂਸਰੀਆਂ ਅਤੇ ਮੌਜੂਦਾ ਇਮਾਰਤਾਂ ਨੂੰ ਅਪਗ੍ਰੇਡ ਕਰਨ ਦਾ ਕਾਰਜ ਹੱਥ ਵਿਚ ਲਿਆ ਗਿਆ ਹੈ। ਪਠਾਨਕੋਟ, ਬਰਨਾਲਾ ਅਤੇ ਫਾਜ਼ਿਲਕਾ ਵਿਖੇ ਤਿੰਨ ਨਵੇਂ ਪਸ਼ੂ ਚਿਕਿਤਸਾ ਪੋਲੀਕਲੀਨਿਕਾਂ ਦੀ ਉਸਾਰੀ ਕੀਤੀ ਜਾ ਰਹੀ ਹੈ। ਮੱਛੀ ਪਾਲਣ, ਮੁਰਗੀ ਪਾਲਣ, ਸੂਰ ਪਾਲਣ, ਬਣਾਉਟੀ ਗਰਭ ਧਾਰਣ ਅਤੇ ਡੇਅਰੀ ਲਈ ਹੁਨਰਮੰਦ ਕਾਮੇ ਤਿਆਰ ਕਰਨ ਵਿਚ ਸ੍ਰੀ ਗੁਰੂ ਅੰਗਦ ਦੇਵ ਵੈਟਨਰੀ ਐਂਡ ਐਨੀਮਲ ਸਾਇੰਸਿਜ਼ ਯੂਨੀਵਰਸਿਟੀ (ਗਡਵਾਸੂ) ਲੁਧਿਆਣਾ ਪ੍ਰਮੁੱਖ ਭੂਮਿਕਾ ਨਿਭਾ ਰਹੀ ਹੈ। ਗਡਵਾਸੂ ਦੇ ਬੁਨਿਆਦੀ ਢਾਂਚੇ ਦਾ ਮਜ਼ਬੂਤੀਕਰਨ ਕੀਤਾ ਜਾ ਰਿਹਾ ਹੈ। ਰਾਜ ਵਿਚ ਭੇਡ, ਸੂਰ ਅਤੇ ਮੁਰਗੀ ਪਾਲਣ ਦੇ ਵਿਕਾਸ ਲਈ ਵਿਸ਼ੇਸ਼ ਯਤਨ ਕੀਤੇ ਜਾ ਰਹੇ ਹਨ।

38. ਪਸ਼ੂਆਂ ਦੀ ਨਸਲ ਵਿਚ ਸੁਧਾਰ ਅਤੇ ਦੁੱਧ ਉਤਪਾਦਨ ਵਿਚ ਵਾਧਾ ਕਰਨ ਲਈ ਅਮਰੀਕਾ ਅਤੇ ਕੈਨੇਡਾ ਤੋਂ 4.25 ਲੱਖ ਫਰੋਜ਼ਨ ਵੀਰਜ਼ ਸਟਰਾਅ ਆਯਾਤ ਕੀਤੇ ਗਏ ਹਨ। ਅਵਾਰਾ ਪਸ਼ੂਆਂ ਦੀ ਸਮੱਸਿਆ ਨੂੰ ਰੋਕਣ ਲਈ 50,000 ਲਿੰਗ ਵੀਰਜ ਸਟਰਾਅ ਅਯਾਤ ਕੀਤੇ ਗਏ। ਇਸ ਤੋਂ ਇਲਾਵਾ

[ ਵਿੱਤ ਅਤੇ ਯੋਜਨਾ ਮੰਤਰੀ ]

ਰੌਣੀ (ਪਟਿਆਲਾ) ਵਿਖੇ ਆਧੁਨਿਕ ਪਸ਼ੂ ਨਸਲ ਸੁਧਾਰ ਫਾਰਮ ਸਥਾਪਤ ਕੀਤਾ ਜਾ ਰਿਹਾ ਹੈ।

39. ਫ਼ਸਲ ਵਿਭਿੰਨਤਾ ਪ੍ਰੋਗਰਾਮ ਅਧੀਨ ਸਾਲ 2013-14 ਵਿਚ ਕੱਲਰ ਅਤੇ ਸੇਮ ਵਾਲੇ 600 ਏਕੜ ਦੇ ਖੇਤਰ ਨੂੰ ਮੱਛੀ ਪਾਲਣ ਅਧੀਨ ਲਿਆਉਣ ਲਈ ਮੱਛੀ ਪਾਲਣ ਵਾਲੇ ਕਿਸਾਨਾਂ ਨੂੰ 90 ਫ਼ੀਸਦ ਸਬਸਿਡੀ ਦੇਣ ਲਈ 4 ਕਰੋੜ ਰੁਪਏ ਦੀ ਰਕਮ ਜਾਰੀ ਕੀਤੀ ਗਈ। ਸਾਲ 2014-15 ਦੌਰਾਨ ਕੱਲਰ ਤੇ ਸੇਮ ਦੇ 1000 ਏਕੜ ਦੇ ਖੇਤਰ ਨੂੰ ਮੱਛੀ ਪਾਲਣ ਅਧੀਨ ਲਿਆਉਣ ਦੀ ਤਜਵੀਜ਼ ਹੈ। ਲੁਧਿਆਣਾ ਵਿਖੇ ਇਕ ਪਰਚੂਨ ਅਤੇ ਥੋਕ ਮੱਛੀ ਮਾਰਕੀਟ ਦੀ ਉਸਾਰੀ ਕੀਤੀ ਜਾ ਰਹੀ ਹੈ। ਮਹੱਤਵਪੂਰਨ ਯੋਜਨਾਵਾਂ ਹੇਠ ਲਿਖੇ ਅਨੁਸਾਰ ਹਨ:

- *64 ਕਰੋੜ ਰੁਪਏ-ਗਡਵਾਸੂ ਲਈ;*
- *15 ਕਰੋੜ ਰੁਪਏ-ਰਾਜ ਦੀਆਂ ਵੈਟਨਰੀ ਸੰਸਥਾਵਾਂ ਨੂੰ ਅੱਪਗਰੇਡ ਕਰਨ ਲਈ;*
- *25 ਕਰੋੜ ਰੁਪਏ-ਕੌਮੀ ਪਸ਼ੂ ਪਾਲਣ ਸਿਹਤ ਅਤੇ ਬਿਮਾਰੀ ਰੋਕਥਾਮ ਪ੍ਰੋਗਰਾਮ ਲਈ;*
- *16 ਕਰੋੜ ਰੁਪਏ-ਕੌਮੀ ਪਸ਼ੂ ਧਨ ਪ੍ਰਬੰਧ ਪ੍ਰੋਗਰਾਮ ਲਈ;*
- *12 ਕਰੋੜ ਰੁਪਏ-ਕੌਮੀ ਡੇਅਰੀ ਵਿਕਾਸ ਪ੍ਰੋਗਰਾਮ ਲਈ;*

## ਖੇਤੀ ਕਰਜ਼ੇ

40. ਪੰਜਾਬ ਵਿਚ 35,000 ਕਰੋੜ ਰੁਪਏ ਦਾ ਪੇਂਡੂ ਕਰਜ਼ ਹੋਣ ਦਾ ਅਨੁਮਾਨ ਹੈ ਜਿਸ ਨੇ ਕਿ ਗੰਭੀਰ ਮਨੁੱਖ ਤ੍ਰਾਸਦੀ ਦਾ ਰੂਪ ਧਾਰਨ ਕਰ ਲਿਆ ਹੈ। ਐੱਨ.ਐੱਸ.ਐੱਸ.ਓ. ਦੇ ਸਰਵੇਖਣ ਅਨੁਸਾਰ ਦੇਸ਼ ਵਿਚ ਲਗਭਗ ਅੱਧੇ ਖੇਤੀ ਨਿਰਭਰ ਪਰਿਵਾਰਾਂ ਉੱਤੇ ਕਰਜ਼ੇ ਦਾ ਬੋਝ ਹੈ। ਪੰਜਾਬ ਵਿਚ ਕਰਜ਼ੇ ਹੇਠ ਦੱਬੇ ਖੇਤੀ ਨਿਰਭਰ ਪਰਿਵਾਰ 66 ਫ਼ੀਸਦ ਹਨ ਜੋ ਕਿ ਦੇਸ਼ ਵਿੱਚ ਆਂਧਰਾ ਪ੍ਰਦੇਸ਼ ਅਤੇ ਤਾਮਿਲਨਾਡੂ ਤੋਂ ਬਾਅਦ ਤੀਜੇ ਨੰਬਰ ਤੇ ਸਭ ਤੋਂ ਵੱਧ ਹੈ।

(ਇਸ ਸਮੇਂ ਸਦਨ ਵਿਚ ਲਾਈਟ ਚਲੇ ਜਾਣ ਕਾਰਨ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵਲੋਂ ਥੰਪਿੰਗ ਕੀਤੀ ਗਈ।)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ, ਸਰਦਾਰ ਕੁਲਜੀਤ ਸਿੰਘ ਨਾਗਰਾ, ਸਰਦਾਰ ਬਲਬੀਰ ਸਿੰਘ ਸਿੱਧੂ ਅਤੇ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜ਼ਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।

**ਉੱਪ ਮੁੱਖ ਮੰਤਰੀ :** (ਬੈਠੇ-ਬੈਠੇ) ਇਹ ਪੰਜਾਬ ਨਹੀਂ, ਚੰਡੀਗੜ੍ਹ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਇਹ ਗੱਲ ਨਾ ਕਹੋ, ਇਸ ਕਾਰਨ ਤੁਹਾਡੇ ਵਿਰੁੱਧ ਪ੍ਰੀਵਿਲੇਜ ਮੋਸ਼ਨ ਮੂਵ ਹੋ ਸਕਦਾ ਹੈ। ਇਹ ਪੰਜਾਬ ਹੀ ਹੈ। (ਵਿਘਨ ...ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਟਾਰਚ ਮੁਹੱਈਆ ਕਰਵਾਈ ਜਾਵੇ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਬੈਠ ਜਾਓ, ਪਲੀਜ਼ ਡਿਸਟਰਬ ਨਾ ਕਰੋ (ਵਿਘਨ....ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਸਰਦਾਰ ਚਰਨਜੀਤ ਸਿੰਘ ਚੰਨੀ, ਸਰਦਾਰ ਕੁਲਜੀਤ ਸਿੰਘ ਨਾਗਰਾ, ਸਰਦਾਰ ਬਲਬੀਰ ਸਿੰਘ ਸਿੱਧੂ ਅਤੇ ਸ਼੍ਰੀ ਮੁਹੰਮਦ ਸਦੀਕ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿਚ ਕਾਫ਼ੀ ਸ਼ੋਰ ਸੀ।

**Mr Speaker:** Nothing should be recorded. Please sit down. (ਵਿਘਨ....ਸ਼ੋਰ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਸਾਡੇ ਤੋਂ ਪੜ੍ਹਿਆ ਨਹੀਂ ਜਾਂਦਾ, ਤੁਸੀ ਲਾਈਟ ਆ ਜਾਣ ਦਿਉ।

**ਮਾਨਯੋਗ ਸਪੀਕਰ:** ਮੈਂ ਕਿਹਾ ਜੀ ਨਹੀਂ, please sit down. ਜਦੋਂ ਮੈਂ ਬੁੱਢਾ ਆਦਮੀ ਪੜ੍ਹ ਸਕਦਾ ਹਾਂ ਤਾਂ ਤੁਸੀਂ ਕਿਉਂ ਨਹੀਂ ਪੜ੍ਹ ਸਕਦੇ। Please sit down. (ਵਿਘਨ...ਸ਼ੋਰ)

**ਵਿੱਤ ਤੇ ਯੋਜਨਾ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਭਾਰਤ ਸਰਕਾਰ ਨੇ 2008-09 ਵਿੱਚ ਕਿਸਾਨਾਂ ਲਈ ਕਰਜ਼ਾ ਮੁਆਫ਼ੀ ਸਕੀਮ ਦਾ ਐਲਾਨ ਕੀਤਾ ਸੀ ਪਰ ਰਾਜ ਦੇ ਕਿਸਾਨਾਂ ਨੂੰ ਇਸ ਦਾ ਜ਼ਿਆਦਾ ਫ਼ਾਇਦਾ ਨਹੀਂ ਹੋਇਆ ਕਿਉਂਕਿ ਰਾਜ ਵਿੱਚ ਛੋਟੇ ਅਤੇ ਹੇਠਲੇ ਦਰਜੇ ਦੇ ਕਿਸਾਨਾਂ ਦੀ ਗਿਣਤੀ ਬਹੁਤ ਘੱਟ ਹੈ ਅਤੇ ਕੁਤਾਹੀਕਾਰ ਕਿਸਾਨ ਵੀ ਬਹੁਤ ਘੱਟ ਗਿਣਤੀ ਵਿਚ ਹਨ। ਕਿਸਾਨਾਂ ਨੂੰ ਮਾਲੀ ਸੰਕਟ ਵਿਚੋਂ ਕੱਢਣ ਲਈ ਇੱਕ ਨੀਤੀ ਹੋਣੀ ਚਾਹੀਦੀ ਹੈ। ਰਾਜ ਸਰਕਾਰ ਨੇ ਰਾਜ ਵਿਚਲੀਆਂ ਤਿੰਨਾਂ ਯੂਨੀਵਰਸਿਟੀਆਂ ਤੋਂ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਦੁਆਰਾ ਆਤਮ ਹੱਤਿਆਵਾਂ ਕਰਨ ਬਾਰੇ ਇੱਕ ਅਧਿਐਨ ਕਰਵਾਇਆ ਸੀ। ਸਾਲ 2000-11 ਦੌਰਾਨ ਪ੍ਰਭਾਵਿਤ 4688 ਪਰਿਵਾਰਾਂ ਨੂੰ ਇਸ ਸਕੀਮ ਹੇਠ ਲਿਆਉਂਦੇ ਹੋਏ ਸਾਲ 2012-14 ਦੌਰਾਨ 94 ਕਰੋੜ ਰੁਪਏ ਵੰਡੇ ਗਏ। ਰਾਜ ਸਰਕਾਰ ਇਸ ਸਮੱਸਿਆ ਦਾ ਵਿਸਤ੍ਰਿਤ ਮੁਲਾਂਕਣ ਕਰਨ ਲਈ ਆਤਮ ਹੱਤਿਆਵਾਂ ਤੇ ਇਕ ਡਾਟਾ ਬੈਂਕ ਤਿਆਰ ਕਰ ਰਹੀ ਹੈ। ਯੂਨੀਵਰਸਿਟੀਆਂ ਨੂੰ ਮਾਰਚ, 2011 ਤੋਂ ਮਾਰਚ, 2013 ਤੱਕ ਨਵਾਂ ਡਾਟਾ ਤਿਆਰ ਕਰਨ ਲਈ ਕਿਹਾ ਗਿਆ ਹੈ।

## ਖੁਰਾਕ ਅਤੇ ਸਿਵਲ ਸਪਲਾਈ

41. ਸਾਡੀ ਸਰਕਾਰ ਸਮਾਜ ਦੇ ਕਮਜ਼ੋਰ ਤਬਕਿਆਂ ਦੀ ਭਲਾਈ ਨੂੰ ਵਿਸ਼ੇਸ਼ ਮਹੱਤਵ ਦਿੰਦੀ ਹੈ ਅਤੇ ਇਹ ਯਕੀਨੀ ਬਣਾਵੇਗੀ ਕਿ ਜ਼ਰੂਰੀ ਵਰਤੋਂ ਦੀਆਂ ਵਸਤਾਂ ਦੀਆਂ ਕੀਮਤਾਂ ਆਮ ਆਦਮੀ ਦੀ ਪਹੁੰਚ ਵਿਚ ਰਹਿਣ। ਕਮਜ਼ੋਰ ਤਬਕਿਆਂ ਨੂੰ ਵਧ ਰਹੀਆਂ ਕੀਮਤਾਂ ਤੋਂ ਬਚਾਉਣ ਲਈ ਅਸੀਂ ਇਕ ਨਵੀਂ ਆਟਾ-ਦਾਲ ਸਕੀਮ ਸ਼ੁਰੂ ਕਰ ਦਿੱਤੀ ਹੈ। ਸਾਲਾਨਾ ਯੋਜਨਾ 2014-15 ਵਿਚ ਨਵੀਂ ਆਟਾ-ਦਾਲ ਸਕੀਮ ਲਈ 400 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ ਅਤੇ ਚਾਲੂ ਵਿਤੀ ਸਾਲ ਦੌਰਾਨ 8,70,000 ਮੀਟਰਿਕ ਟਨ ਕਣਕ ਅਤੇ 75,000 ਮੀਟਰਿਕ ਟਨ ਦਾਲਾਂ ਵੰਡੀਆਂ ਜਾਣ ਦਾ ਅਨੁਮਾਨ ਹੈ।

## ਪੇਂਡੂ ਵਿਕਾਸ

42. ਸਾਲ 2014-15 ਲਈ ਪੇਂਡੂ ਵਿਕਾਸ ਲਈ ਸਾਲਾਨਾ ਯੋਜਨਾ ਵਿੱਚ ਪੇਂਡੂ ਰੁਜ਼ਗਾਰ ਅਤੇ ਪੇਂਡੂ ਉਪਜੀਵਕਾ, ਪੇਂਡੂ ਸ਼ੌਚਾਲਿਆ ਦੀ ਉਸਾਰੀ, ਪਿੰਡ ਦੇ ਟੋਭਿਆਂ ਦਾ ਸੁਧਾਰ ਤੇ ਨਵੀਨੀਕਰਣ ਅਤੇ ਗੰਦੇ ਪਾਣੀ ਦੇ ਨਿਕਾਸ ਵੱਲ ਧਿਆਨ

ਦਿੱਤਾ ਗਿਆ ਹੈ। ਸਾਲ 2014-15 ਲਈ ਪੇਂਡੂ ਵਿਕਾਸ ਲਈ 548 ਕਰੋੜ ਰੁਪਏ ਦਾ ਯੋਜਨਾ ਖ਼ਰਚ ਰਾਖਵਾਂ ਰੱਖਿਆ ਗਿਆ ਹੈ। ਮਹੱਤਵਪੂਰਨ ਸਕੀਮਾਂ ਹੇਠ ਲਿਖੇ ਅਨੁਸਾਰ ਹਨ:-

- *247.50 ਕਰੋੜ ਰੁਪਏ-ਰਾਸ਼ਟਰੀ ਪੇਂਡੂ ਰੋਜ਼ਗਾਰ ਗਰੰਟੀ ਯੋਜਨਾ ਲਈ;*
- *100 ਕਰੋੜ ਰੁਪਏ-ਪਿੰਡਾਂ ਦੇ ਟੋਭਿਆਂ ਦਾ ਸੁਧਾਰ/ਨਵੀਨੀਕਰਣ ਅਤੇ ਗੰਦੇ ਪਾਣੀ ਦੇ ਨਿਕਾਸ ਲਈ;*
- *41.18 ਕਰੋੜ ਰੁਪਏ-ਇੰਦਰਾ ਅਵਾਸ ਯੋਜਨਾ ਲਈ;*
- *36.25 ਕਰੋੜ ਰੁਪਏ-ਰਾਜੀਵ ਗਾਂਧੀ ਪੰਚਾਇਤ ਸ਼ਕਤੀਕਰਣ ਯੋਜਨਾ ਲਈ;*
- *35.90 ਕਰੋੜ ਰੁਪਏ-ਰਾਸ਼ਟਰੀ ਪੇਂਡੂ ਉਪਜੀਵਕਾ ਮਿਸ਼ਨ ਲਈ;*
- *27.20 ਕਰੋੜ ਰੁਪਏ-ਪੱਛੜੇ ਖੇਤਰ ਗਰਾਂਟ ਫੰਡ ਲਈ;*
- *20 ਕਰੋੜ ਰੁਪਏ-ਪੇਂਡੂ ਖੇਤਰਾਂ ਵਿੱਚ ਸ਼ੌਚਾਲਿਆਂ ਦੀ ਉਸਾਰੀ ਲਈ;*

43. ਰਾਸ਼ਟਰੀ ਪੇਂਡੂ ਰੋਜ਼ਗਾਰ ਗਰੰਟੀ ਸਕੀਮ ਅਧੀਨ ਗਰਾਮ ਪੰਚਾਇਤਾਂ ਪੇਂਡੂ ਖੇਤਰਾਂ ਵਿਚ ਲੋਕਾਂ ਦੀ ਉਪਜੀਵਿਕਾ ਸੁਰੱਖਿਆ ਵਿਚ ਵਾਧਾ ਕਰਨ ਵਿਚ ਸਫ਼ਲ ਰਹੀਆਂ ਹਨ। ਨਰੇਗਾ ਅਧੀਨ ਕੀਤੇ ਗਏ ਕਾਰਜ ਲਈ ਜ਼ਿਲ੍ਹਾ ਮਾਨਸਾ ਦੀ ਕੁਸਲਾ ਗਰਾਮ ਪੰਚਾਇਤ ਦੇਸ਼ ਦੀਆਂ 11 ਸਰਵੋਤਮ ਪੰਚਾਇਤਾਂ ਵਿਚੋਂ ਇਕ ਮੰਨੀ ਗਈ ਹੈ। ਇਹ ਯੋਜਨਾ 248 ਕਰੋੜ ਰੁਪਏ ਦੀ ਲਾਗਤ ਦੀ ਹੈ। ਰਾਜ ਵਿਚ ਹੁਣ ਰੋਜ਼ਾਨਾ ਉਜਰਤ ਦਰ 184/- ਰੁਪਏ ਤੋਂ ਵਧਾ ਕੇ 200/-ਰੁਪਏ ਕਰ ਦਿੱਤੀ ਗਈ ਹੈ। ਇਸ ਸਕੀਮ ਅਧੀਨ ਸਾਰਥਕ ਅਤੇ ਉਤਪਾਦਨਸ਼ੀਲ ਸੰਪਤੀ ਬਣਾਉਣ ਤੇ ਜ਼ੋਰ ਦਿੱਤਾ ਜਾਵੇਗਾ।

44. ਡਾ. ਸੀ. ਰੰਗਾਰਾਜਨ ਦੀ ਪ੍ਰਧਾਨਗੀ ਹੇਠ ਯੋਜਨਾ ਕਮਿਸ਼ਨ ਵਲੋਂ ਗਰੀਬੀ ਮੁਲਾਂਕਣ ਕਾਰਜਵਿਧੀ ਦੀ ਸਮੀਖਿਆ ਕਰਨ ਲਈ ਗਠਿਤ ਮਾਹਿਰ ਗਰੁੱਪ ਨੇ ਆਪਣੀ ਰਿਪੋਰਟ ਪੇਸ਼ ਕਰ ਦਿੱਤੀ ਹੈ। ਮਾਹਿਰ ਗਰੁੱਪ ਦੀ ਰਿਪੋਰਟ ਅਨੁਸਾਰ ਰਾਜ ਵਿਚ ਕੁੱਲ ਅਬਾਦੀ ਦਾ 11.30 ਫ਼ੀਸਦ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਿਹਾ ਹੈ। ਪੇਂਡੂ ਇਲਾਕਿਆਂ ਵਿਚ ਗਰੀਬੀ ਰੇਖਾ ਤੋਂ ਹੇਠਾਂ ਰਹਿਣ

[ ਵਿੱਤ ਅਤੇ ਯੋਜਨਾ ਮੰਤਰੀ ]

ਵਾਲੇ 7.40 ਫ਼ੀਸਦ ਹਨ ਅਤੇ ਸ਼ਹਿਰੀ ਇਲਾਕਿਆਂ ਵਿਚ ਇਹ 17.60 ਫ਼ੀਸਦ ਹਨ। ਇਹ ਗਰੀਬੀ ਅਨੁਪਾਤ ਪੇਂਡੂ ਇਲਾਕਿਆਂ ਵਿਚ 37.12 ਰੁਪਏ ਪ੍ਰਤੀ ਵਿਅਕਤੀ ਪ੍ਰਤੀ ਦਿਨ ਖਪਤ ਖਰਚੇ ਤੇ ਅਧਾਰਿਤ ਹੈ ਅਤੇ ਰਾਜ ਦੇ ਸ਼ਹਿਰੀ ਇਲਾਕਿਆਂ ਵਿਚ ਇਹ ਅਨੁਪਾਤ 48.71 ਰੁਪਏ ਹੈ। ਇਸ ਮਾਹਿਰ ਗਰੁੱਪ ਦੁਆਰਾ ਇਨ੍ਹਾਂ ਗਰੀਬੀ ਦਰਾਂ ਤੇ ਵਧੀਆਂ ਮਾਪਦੰਡਾਂ ਦੇ ਅਧਾਰ ਤੇ ਕਾਰਜ ਕੀਤਾ ਗਿਆ ਹੈ ਅਤੇ ਇਹ ਰਾਜ ਨੂੰ ਗਰੀਬੀ ਦਰਾਂ ਤੇ ਅਧਾਰਤ ਵੱਖ-ਵੱਖ ਕੇਂਦਰੀ ਸਕੀਮਾਂ ਨੂੰ ਲਾਗੂ ਕਰਨ ਵਿਚ ਸਹਾਇਤਾ ਕਰੇਗੀ।

45. ਪੇਂਡੂ ਖੇਤਰਾਂ ਵਿਚ ਸ਼ੌਚਾਲਿਆ ਦੀ ਉਸਾਰੀ ਲਈ ਸਾਲਾਨਾ ਯੋਜਨਾ 2014-15 ਵਿਚ 20 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਹੈ। ਇਸ ਸਕੀਮ ਅਧੀਨ ਪਿੰਡਾਂ ਵਿਚ ਹਰੇਕ ਘਰ ਲਈ ਸ਼ੌਚਾਲਿਆ ਦੀ ਉਸਾਰੀ ਕੀਤੀ ਜਾਵੇਗੀ। ਇਸ ਦੀ ਅਨੁਮਾਨਤ ਲਾਗਤ 15000/- ਰੁਪਏ ਜਿਸ ਵਿਚੋਂ 11500/- ਦੀ ਰਕਮ ਇਸ ਸਕੀਮ ਅਧੀਨ ਖਰਚ ਕੀਤੀ ਜਾਵੇਗੀ ਅਤੇ ਨਰੇਗਾ ਅਧੀਨ 3500/- ਰੁਪਏ ਕਿਰਤ ਹਿੱਸੇ ਵਜੋਂ ਖ਼ਰਚ ਕੀਤੇ ਜਾਣਗੇ। ਚਾਲੂ ਵਿੱਤੀ ਸਾਲ ਦੌਰਾਨ 17,391 ਸ਼ੌਚਾਲਿਆ ਦੀ ਉਸਾਰੀ ਕੀਤੀ ਜਾਵੇਗੀ।

46. 12282 ਪੰਚਾਇਤਾਂ ਵਿਚ 17255 ਪੇਂਡੂ ਟੋਭਿਆਂ ਦੀ ਸਫ਼ਾਈ ਲਈ ਇਕ ਯੋਜਨਾ ਤਿਆਰ ਕੀਤੀ ਗਈ ਹੈ। ਪੰਜਾਬ ਵਿਚ ਕੁੱਲ 24405 ਏਕੜ ਖੇਤਰ ਟੋਭਿਆਂ ਅਧੀਨ ਆਉਂਦਾ ਹੈ ਅਤੇ ਮੁੜ ਉਸਾਰੀ ਲਈ ਪ੍ਰਤੀ ਏਕੜ ਔਸਤ ਲਾਗਤ 5 ਲੱਖ ਰੁਪਏ ਹੈ। ਇਸ ਅਨੁਸਾਰ 1220 ਕਰੋੜ ਰੁਪਏ ਦੀ ਰਕਮ ਦੀ ਲੋੜ ਹੈ ਅਤੇ ਇਹ ਪ੍ਰਾਜੈਕਟ ਲਗਭਗ ਤਿੰਨ ਸਾਲਾਂ ਵਿਚ ਮੁਕੰਮਲ ਕੀਤਾ ਜਾਵੇਗਾ। ਸਾਲਾਨਾ ਯੋਜਨਾ 2014-15 ਵਿਚ 100 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

47. ਸਾਲਾਨਾ ਯੋਜਨਾ 2014-15 ਲਈ 12 ਲੱਖ ਰੁਪਏ ਪ੍ਰਤੀ ਪੰਚਾਇਤ ਘਰ ਦੀ ਲਾਗਤ ਨਾਲ 58 ਨਵੇਂ ਪੰਚਾਇਤ ਘਰਾਂ ਦੀ ਉਸਾਰੀ ਲਈ ਆਰ.ਜੀ.ਪੀ.ਐੱਸ.ਏ. ਅਧੀਨ 36.25 ਕਰੋੜ ਰੁਪਏ ਦੀ ਖ਼ਰਚ ਦੀ ਪ੍ਰਵਾਨਗੀ ਦਿੱਤੀ ਗਈ ਹੈ। ਜ਼ਿਲ੍ਹਾ ਪੰਚਾਇਤ ਸਰੋਤ ਕੇਂਦਰ ਮਾਨਸਾ ਅਤੇ ਫਾਜ਼ਿਲਕਾ ਨੂੰ ਤਿੰਨ ਕਰੋੜ ਰੁਪਏ ਦੀ ਲਾਗਤ ਨਾਲ ਮੁਕੰਮਲ ਕੀਤਾ ਜਾਵੇਗਾ। ਪੰਜਾਬ ਸਰਕਾਰ ਨੇ 24 ਕਰੋੜ ਰੁਪਏ ਦੀ ਲਾਗਤ ਨਾਲ ਉਨ੍ਹਾਂ ਦੀ ਸਮਰੱਥਾ ਵਧਾਉਣ ਲਈ

ਪੀ.ਆਰ.ਆਈਜ਼. ਦੇ ਅਧਿਕਾਰੀਆਂ ਅਤੇ ਚੁਣੇ ਹੋਏ ਨੁਮਾਇੰਦਿਆਂ ਲਈ ਪੰਜ ਦਿਨਾਂ ਸਿਖਲਾਈ ਪ੍ਰੋਗਰਾਮ ਅਰੰਭ ਕੀਤਾ ਹੈ। ਉਨ੍ਹਾਂ ਨੂੰ ਪੰਚਾਇਤਾਂ ਤੋਂ ਬਾਹਰ ਕੀਤੇ ਜਾਂਦੇ ਚੰਗੇ ਕਾਰਜਾਂ ਤੋਂ ਜਾਣੂੰ ਕਰਾਉਣ ਲਈ ਪੀ.ਆਰ.ਆਈਜ਼. ਦੇ ਅਧਿਕਾਰੀਆਂ ਅਤੇ ਚੁਣੇ ਹੋਏ ਨੁਮਾਇੰਦਿਆਂ ਲਈ ਬਾਹਰੀ ਦੌਰਿਆਂ ਦਾ ਪ੍ਰਬੰਧ ਕੀਤਾ ਜਾਵੇਗਾ। ਸਰਕਾਰ ਦੇ ਪ੍ਰੋਗਰਾਮਾਂ ਅਤੇ ਸਕੀਮਾਂ ਬਾਰੇ ਲੋਕਾਂ ਨੂੰ ਜਾਗਰੂਕ ਕਰਨ ਲਈ ਸੂਚਨਾ, ਸਿੱਖਿਆ ਅਤੇ ਸੰਚਾਰ ਦੀਆਂ ਗਤੀਵਿਧੀਆਂ ਨੂੰ ਮਜ਼ਬੂਤ ਬਣਾਇਆ ਜਾਵੇਗਾ। ਪੇਂਡੂ ਵਿਕਾਸ ਦੀ ਰਾਜ ਸੰਸਥਾ ਨੂੰ 171 ਲੱਖ ਰੁਪਏ ਦੀ ਲਾਗਤ ਨਾਲ ਇਕ ਪ੍ਰੋਗਰਾਮ ਪ੍ਰਬੰਧਨ ਇਕਾਈ ਦੀ ਸਥਾਪਨਾ ਦੁਆਰਾ ਮਜ਼ਬੂਤ ਬਣਾਇਆ ਜਾਵੇਗਾ।

48. ਪੰਜਾਬ ਰਾਜ ਵਿਚ ਏਕੀਕ੍ਰਿਤ ਵਾਟਰਸ਼ੈੱਡ ਪ੍ਰਬੰਧਨ ਪ੍ਰੋਗਰਾਮ (ਆਈ.ਡਬਲਿਊ.ਐਮ.ਪੀ.) ਨੂੰ ਪੇਂਡੂ ਪੱਧਰ ਤੇ ਮਿੱਟੀ, ਪਾਣੀ ਅਤੇ ਬਨਸਪਤੀ ਜਿਹੇ ਕੁਦਰਤੀ ਸਰੋਤਾਂ ਨੂੰ ਸੁਰੱਖਿਅਤ ਬਣਾਉਣ ਲਈ ਅਤੇ ਖੇਤੀਬਾੜੀ ਵਿਚ ਇਸ ਦੀ ਉਚਿਤ ਵਰਤੋਂ ਅਤੇ ਭੂਮੀਹੀਣ ਤਬਕੇ ਦੇ ਜੀਵਨ ਨਿਰਬਾਹ ਦੇ ਮੌਕਿਆਂ ਨੂੰ ਵਧਾਉਣ ਲਈ ਲਾਗੂ ਕੀਤਾ ਜਾ ਰਿਹਾ ਹੈ। ਇਹ ਸਕੀਮ ਪੰਜਾਬ ਵਿਚ ਸਾਲ 2009-10 ਵਿਚ ਸ਼ੁਰੂ ਕੀਤੀ ਗਈ ਸੀ। ਇਸ ਵਿਚ 13 ਜ਼ਿਲ੍ਹਿਆਂ ਵਿਚ 3,19,976 ਹੈਕਟੇਅਰ ਜ਼ਮੀਨ ਵਿਚ ਸੁਧਾਰ ਕਰਨ ਲਈ 379 ਕਰੋੜ ਰੁਪਏ ਦੇ 67 ਪ੍ਰੋਜੈਕਟਾਂ ਨੂੰ ਮਨਜ਼ੂਰੀ ਦਿੱਤੀ ਗਈ ਹੈ। ਇਸ ਵਾਸਤੇ ਸਾਲ 2014-15 ਵਿਚ 30 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ।

49. ਰਾਜ ਸਰਕਾਰ ਨੇ ਪਿੰਡ ਦੀ ਸ਼ਾਮਲਾਤ ਜ਼ਮੀਨ ਵਿਚੋਂ ਗਰੀਬ ਪੇਂਡੂ ਪਰਿਵਾਰਾਂ ਨੂੰ 5 ਮਰਲੇ (125 ਗਜ਼) ਦੇ ਪਲਾਟ ਦੇਣ ਲਈ ਪਾਲਿਸੀ ਅਧਿਸੂਚਿਤ ਕੀਤੀ ਹੈ। ਇੰਦਰਾ ਅਵਾਸ ਯੋਜਨਾ ਤਹਿਤ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਲਈ ਮਕਾਨਾਂ ਦੀ ਉਸਾਰੀ ਕੀਤੀ ਗਈ ਹੈ। ਭਾਰਤ ਸਰਕਾਰ ਵਲੋਂ ਸਾਲ 2013-14 ਦੌਰਾਨ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਲਈ 19531 ਮਕਾਨਾਂ ਦੀ ਉਸਾਰੀ ਲਈ 142 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਸੀ। ਸਾਲ 2013-14 ਤੋਂ ਭਾਰਤ ਸਰਕਾਰ ਵਲੋਂ ਸੋਧੀਆਂ ਦਰਾਂ ਅਨੁਸਾਰ ਨਵੇਂ ਮਕਾਨ ਦੀ ਉਸਾਰੀ ਲਈ 70,000/- ਰੁਪਏ ਅਤੇ ਮਕਾਨ ਦੀ ਮੁਰੰਮਤ ਲਈ 15000/- ਰੁਪਏ ਨਿਰਧਾਰਤ ਕਰ ਦਿੱਤੇ ਗਏ ਹਨ। ਸਾਲ 2014-15 ਲਈ 41 ਕਰੋੜ ਰੁਪਏ ਦੀ ਰਾਖਵੀਂ ਰੱਖੀ ਗਈ ਹੈ।

[ ਵਿੱਤ ਅਤੇ ਯੋਜਨਾ ਮੰਤਰੀ ]

## ਜਲ ਸਪਲਾਈ ਅਤੇ ਸਾਫ਼ ਸਫ਼ਾਈ

50. ਮੌਜੂਦਾ ਸਮੇਂ ਵਿੱਚ 98 ਫ਼ੀਸਦ ਪੇਂਡੂ ਅਬਾਦੀ ਨੂੰ ਪੀਣਯੋਗ ਪਾਣੀ ਦੀ ਸਪਲਾਈ ਕੀਤੀ ਗਈ ਹੈ। ਇਸ ਤੋਂ ਇਲਾਵਾ 8000 ਬਸਤੀਆਂ 70 ਲੀਟਰ ਪ੍ਰਤੀ ਵਿਅਕਤੀ ਪ੍ਰਤੀ ਦਿਨ ਤੱਕ ਦੇ ਪੱਧਰ ਦੀਆਂ ਸੇਵਾਵਾਂ ਪ੍ਰਾਪਤ ਕਰ ਰਹੀਆਂ ਹਨ।

51. ਰਾਜ ਸਰਕਾਰ ਨੇ ਪੰਜਾਬ ਰਾਜ ਪੇਂਡੂ ਜਲ ਸਪਲਾਈ ਅਤੇ ਸਾਫ਼-ਸਫ਼ਾਈ ਪਾਲਿਸੀ-2014 ਨੂੰ ਅਧਿਸੂਚਿਤ ਕੀਤਾ ਹੈ। ਇਸ ਪਾਲਿਸੀ ਦੇ ਮੁੱਖ ਮੰਤਵ (ੳ) ਪੰਜਾਬ ਦੇ ਪੇਂਡੂ ਖੇਤਰਾਂ ਵਿੱਚ ਸਾਰੇ ਘਰਾਂ ਨੂੰ 100 ਫ਼ੀਸਦ ਕਵਰ ਕਰਨਾ ਹੈ, ਜਿਸ ਨਾਲ ਘੱਟੋ-ਘੱਟ 70 ਲੀਟਰ ਪ੍ਰਤੀ ਵਿਅਕਤੀ ਪ੍ਰਤੀ ਦਿਨ ਵਰਤੋਂ ਯੋਗ ਪਾਣੀ ਉਪਲਬਧ ਕਰਵਾਉਣਾ, ਨਿਰੰਤਰ (24x7) ਜਲ ਸਪਲਾਈ ਅਤੇ ਮੀਟਰ ਵਾਲੇ ਨਿੱਜੀ ਸਪਲਾਈ ਕੁਨੈਕਸ਼ਨ ਦੇਣਾ (ਅ) ਇਹ ਯਕੀਨੀ ਬਣਾਉਣਾ ਕਿ 100 ਫ਼ੀਸਦ ਪੇਂਡੂ ਘਰਾਂ ਨੂੰ ਸਾਫ-ਸਫ਼ਾਈ ਦੀਆਂ ਸਹੂਲਤਾਂ ਮੁਹੱਈਆ ਹੋਣ ਜਿਸ ਨਾਲ ਕਿ ਵਾਤਾਵਰਣ ਗੰਦਾ ਨਾ ਹੋਵੇ, ਖਾਸ ਤੌਰ ਤੇ ਜ਼ਮੀਨ ਹੇਠਲਾ ਪਾਣੀ ਖ਼ਰਾਬ ਨਾ ਹੋਵੇ। ਸਾਲਾਨਾ ਯੋਜਨਾ, 2014-15 ਦੌਰਾਨ ਹੇਠ ਲਿਖੇ ਅਨੁਸਾਰ ਮਹੱਤਵਪੂਰਨ ਰਕਮਾਂ ਰਾਖਵੀਆਂ ਕੀਤੀਆਂ ਗਈਆਂ ਹਨ:-

- *200 ਕਰੋੜ ਰੁਪਏ-ਵਿਸ਼ਵ ਬੈਂਕ ਦੀ ਸਹਾਇਤਾ ਨਾਲ ਪੰਜਾਬ ਪੇਂਡੂ ਜਲ ਸਪਲਾਈ ਅਤੇ ਸਾਫ਼ ਸਫ਼ਾਈ ਪ੍ਰਾਜੈਕਟ ਲਈ;*
- *100 ਕਰੋੜ ਰੁਪਏ-ਰਾਸ਼ਟਰੀ ਪੇਂਡੂ ਪੀਣਯੋਗ ਜਲ ਸਪਲਾਈ ਪ੍ਰੋਗਰਾਮ ਲਈ;*
- *27 ਕਰੋੜ ਰੁਪਏ-ਨਿਰਮਲ ਭਾਰਤ ਅਭਿਆਨ ਲਈ;*
- *14 ਕਰੋੜ ਰੁਪਏ-ਪੰਜਾਬ ਦੇ ਵੱਖ-ਵੱਖ ਜ਼ਿਲ੍ਹਿਆਂ ਵਿੱਚ ਘੱਟੋ-ਘੱਟ ਪੀਣਯੋਗ ਪਾਣੀ ਉਪਲਬਧ ਕਰਵਾਉਣ ਲਈ 561 ਰਿਵਰਸ ਔਸਮੌਸਿਸ ਸਿਸਟਮ (ਆਰ.ਓ.) ਲਗਾਉਣ ਲਈ-(ਰੀਡਫ-XIX);*

## ਸ਼ਹਿਰੀ ਵਿਕਾਸ

52. ਰਾਜ ਸਰਕਾਰ, ਪੰਜਾਬ ਸ਼ਹਿਰੀ ਵਿਕਾਸ ਮਿਸ਼ਨ ਅਧੀਨ ਸ਼ਹਿਰੀ ਇਲਾਕਿਆਂ ਵਿਚ ਲੋਕਾਂ ਨੂੰ 100 ਫ਼ੀਸਦ ਨਾਗਰਿਕ ਸਹੂਲਤਾਂ ਦੇਣ ਲਈ ਵਚਨਬੱਧ ਹੈ। ਮੌਜੂਦਾ ਸਮੇਂ ਰਾਜ ਸਰਕਾਰ ਜਲ ਸਪਲਾਈ, ਸੀਵਰੇਜ,

ਸੀਵਰੇਜ ਟਰੀਟਮੈਂਟ ਪਲਾਂਟ, ਸਟਰੀਟ ਲਾਈਟਾਂ, ਠੋਸ ਕੂੜਾ ਪ੍ਰਬੰਧਨ, ਸੜਕਾਂ ਅਤੇ ਫਲਾਈਓਵਰ, ਪਾਰਕ ਅਤੇ ਪਾਰਕਿੰਗ ਥਾਵਾਂ ਵਰਗੀਆਂ ਬੁਨਿਆਦੀ ਨਾਗਰਿਕ ਸਹੂਲਤਾਂ ਮੁਹੱਈਆ ਕਰਵਾਉਣ ਲਈ 3800 ਕਰੋੜ ਰੁਪਏ ਤੱਕ ਦੇ ਕਾਰਜ ਕਰ ਰਹੀ ਹੈ। ਅਗਲੇ ਤਿੰਨ ਸਾਲਾਂ ਵਿਚ ਰਾਜ ਸਰਕਾਰ ਦੀ ਯੋਜਨਾ ਹੈ ਕਿ 7500 ਕਰੋੜ ਰੁਪਏ ਦੀ ਲਾਗਤ ਨਾਲ ਅਜਿਹੀਆਂ ਬੁਨਿਆਦੀ ਸਹੂਲਤਾਂ ਨੂੰ 100 ਫ਼ੀਸਦ ਤੱਕ ਮੁਹੱਈਆ ਕਰਵਾ ਦਿੱਤਾ ਜਾਵੇ। ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਨੂੰ ਪੇਸ਼ੇਵਰ ਲੀਹਾਂ ਤੇ ਲਿਆਉਣ ਲਈ ਅਤੇ ਸੇਵਾਵਾਂ ਪ੍ਰਦਾਨ ਕਰਨ ਦੀ ਪ੍ਰਣਾਲੀ ਵਿੱਚ ਗੁਣਵੱਤਾ ਵਾਲੀਆਂ ਤਬਦੀਲੀਆਂ ਲਿਆਉਣ ਦੇ ਟੀਚੇ ਨਾਲ ਵਿਸਤਾਰਪੂਰਵਕ ਢੰਗ ਨਾਲ ਮੁੜ ਗਠਿਤ ਕੀਤਾ ਗਿਆ ਹੈ।

53. ਜਵਾਹਰ ਲਾਲ ਨਹਿਰੂ ਸ਼ਹਿਰੀ ਨਵੀਨੀਕਰਣ ਮਿਸ਼ਨ ਤਹਿਤ ਮੁੱਖ ਨਵੇਂ ਪ੍ਰਾਜੈਕਟ, ਜਿਨ੍ਹਾਂ ਨੂੰ ਸਾਲ 2014-15 ਦੌਰਾਨ ਲਾਗੂ ਕੀਤਾ ਜਾਵੇਗਾ, ਜਿਵੇਂ ਕਿ - ਬੱਸ ਰੈਪਿਡ ਟਰਾਂਜ਼ਿਟ ਸਿਸਟਮ ਅੰਮ੍ਰਿਤਸਰ ਵਿਖੇ 495.54 ਕਰੋੜ ਰੁਪਏ ਦੀ ਲਾਗਤ ਨਾਲ ਸੀਵਰੇਜ ਨੈੱਟਵਰਕ ਅਤੇ ਸੀਵਰੇਜ ਸ਼ੁੱਧੀਕਰਣ ਪਲਾਂਟ ਦੱਖਣੀ-ਪੂਰਬੀ ਜ਼ੋਨ ਅੰਮ੍ਰਿਤਸਰ ਵਿਖੇ 89.27 ਕਰੋੜ ਰੁਪਏ ਦੀ ਲਾਗਤ ਨਾਲ; ਅਤੇ ਏਕੀਕ੍ਰਿਤ ਠੋਸ ਕੂੜਾ ਪ੍ਰਬੰਧਨ, ਲੁਧਿਆਣਾ ਵਿਖੇ 97.85 ਕਰੋੜ ਰੁਪਏ ਦੀ ਲਾਗਤ ਨਾਲ;

54. ਸਾਲਾਨਾ ਯੋਜਨਾ 2014-15 ਵਿੱਚ ਸ਼ਹਿਰੀ ਵਿਕਾਸ ਲਈ 1218 ਕਰੋੜ ਰੁਪਏ ਦੀਆਂ ਹੇਠ ਲਿਖੀਆਂ ਯੋਜਨਾਵਾਂ ਹਨ:-

- *827 ਕਰੋੜ ਰੁਪਏ-ਜਵਾਹਰ ਲਾਲ ਨਹਿਰੂ ਕੌਮੀ ਸ਼ਹਿਰੀ ਨਵੀਨੀਕਰਨ ਮਿਸ਼ਨ ਲਈ;*
- *270 ਕਰੋੜ ਰੁਪਏ-ਰਾਸ਼ਟਰੀ ਦਰਿਆ ਸੰਭਾਲ ਪ੍ਰੋਗਰਾਮ ਲਈ;*
- *60 ਕਰੋੜ ਰੁਪਏ-ਜੇ.ਆਈ.ਸੀ.ਏ. ਵੱਲੋਂ ਦਿੱਤੇ ਗਏ ਫੰਡ ਵਾਲੇ ਅੰਮ੍ਰਿਤਸਰ ਸੀਵਰੇਜ ਪ੍ਰਾਜੈਕਟ ਲਈ;*
- *26.50 ਕਰੋੜ ਰੁਪਏ-ਕੌਮੀ ਸ਼ਹਿਰੀ ਉਪਜੀਵਕਾ ਮਿਸ਼ਨ ਲਈ;*
- *25 ਕਰੋੜ ਰੁਪਏ- ਰਾਜੀਵ ਅਵਾਸ ਯੋਜਨਾ ਲਈ;*

55. ਰਾਜ ਲਗਭਗ 15000 ਏਕੜ ਜ਼ਮੀਨ ਤੇ ਸਮਾਰਟ ਸਿਟੀ ਦੀ ਤਰਜ਼ ਤੇ ਨਿਊ ਚੰਡੀਗੜ੍ਹ ਵਿਕਸਤ ਕਰ ਰਿਹਾ ਹੈ ਕਿਉਂਕਿ ਨਿਊ ਚੰਡੀਗੜ੍ਹ ਦੀ ਉਸਾਰੀ

[ ਵਿੱਤ ਅਤੇ ਯੋਜਨਾ ਮੰਤਰੀ ]

ਦੀ ਯੋਜਨਾਬੰਦੀ ਚੰਡੀਗੜ੍ਹ ਦੇ ਨੇੜੇ ਸਥਿਤ ਹੈ, ਇਸ ਲਈ ਇਹ ਸੁਨਿਸ਼ਚਿਤ ਕੀਤਾ ਜਾ ਰਿਹਾ ਹੈ ਕਿ ਦੁਨੀਆ ਦੇ ਸਰਵੋਤਮ ਵਿਉਂਤਬੱਧ ਸ਼ਹਿਰਾਂ ਵਿਚ ਆਪਣਾ ਸਥਾਨ ਬਣਾ ਸਕੇ। ਇਹ ਸ਼ਹਿਰ ਸ਼ਿਵਾਲਿਕ ਦੀਆਂ ਪਹਾੜੀਆਂ ਨੇੜੇ ਇਕ ਗਰੀਨ/ਈਕੋ ਸਿਟੀ ਹੋਵੇਗਾ ਜਿਸ ਦਾ ਲਗਭਗ 30 ਫ਼ੀਸਦ ਰਕਬਾ ਹਰਿਆਵਲ ਭਰਿਆ ਹੋਵੇਗਾ। ਇਹ ਸ਼ਹਿਰ ਸਵੈ-ਨਿਰਭਰ ਹੋਵੇਗਾ ਅਤੇ ਇਹ ਚੰਡੀਗੜ੍ਹ ਦਾ ਸੈਟੇਲਾਈਟ-ਟਾਊਨ ਨਹੀਂ ਹੋਵੇਗਾ ਅਤੇ ਇਹ ਚੰਡੀਗੜ੍ਹ ਦੇ ਮੁਕਾਬਲੇ ਦਾ ਹੋਵੇਗਾ। ਇਸ ਸ਼ਹਿਰ ਵਿਚ ਕੌਮਾਂਤਰੀ ਪੱਧਰ ਦੀਆਂ ਮੈਡੀਕਲ ਅਤੇ ਸਿੱਖਿਆ ਸਹੂਲਤਾਂ ਵਾਲਾ ਬੁਨਿਆਦੀ ਢਾਂਚਾ ਹੋਵੇਗਾ।

56. ਰਾਜ ਸਰਕਾਰ ਵੱਲੋਂ ਲਗਭਗ 700 ਕਰੋੜ ਰੁਪਏ ਦੀ ਅਨੁਮਾਨਤ ਪ੍ਰਾਜੈਕਟ ਲਾਗਤ ਨਾਲ ਤਕਰੀਬਨ 250 ਏਕੜ ਜ਼ਮੀਨ ਤੇ ਮੈਡੀਸਿਟੀ ਵਿਕਸਿਤ ਕੀਤੀ ਜਾ ਰਿਹਾ ਹੈ। ਇਸ ਮੈਡੀਸਿਟੀ ਵਿਚ ਮੈਡੀਕਲ ਕਾਲਜਾਂ ਅਤੇ ਮੈਡੀਕਲ ਖੋਜ ਸੰਸਥਾਵਾਂ ਦੇ ਨਾਲ-ਨਾਲ ਵਿਸ਼ਵ ਪੱਧਰ ਦੇ ਮਲਟੀ-ਸਪੈਸ਼ਲਿਟੀ ਹਸਪਤਾਲ ਹੋਣਗੇ। 50 ਏਕੜ ਜ਼ਮੀਨ ਪਹਿਲਾਂ ਹੀ ਹੋਮੀ ਭਾਬਾ ਕੈਂਸਰ ਹਸਪਤਾਲ ਅਤੇ ਰਿਸਰਚ ਸੈਂਟਰ, ਜੋ ਕਿ ਐਟਮੀ ਊਰਜਾ ਵਿਭਾਗ, ਭਾਰਤ ਸਰਕਾਰ ਅਧੀਨ ਹੈ, ਨੂੰ ਅਲਾਟ ਕਰ ਦਿੱਤੀ ਗਈ ਹੈ। ਬਾਕੀ ਰਹਿੰਦੀ ਜ਼ਮੀਨ ਜਲਦੀ ਹੀ ਮੈਡੀਕਲ ਹਸਪਤਾਲਾਂ ਅਤੇ ਪ੍ਰਸਿੱਧ ਸੰਸਥਾਵਾਂ ਨੂੰ ਦੇ ਦਿੱਤੀ ਜਾਵੇਗੀ।

57. ਰਾਜ ਵਿਚ ਮਨੁੱਖੀ ਸਰੋਤਾਂ ਦੇ ਵਿਕਾਸ ਲਈ 4000 ਕਰੋੜ ਰੁਪਏ ਦੀ ਲਾਗਤ ਨਾਲ ਲਗਭਗ 1600 ਏਕੜ ਭੂਮੀ ਉੱਤੇ ਇਕ ਐਜੂਕੇਸ਼ਨ ਸਿਟੀ ਬਣਾਉਣ ਦੀ ਯੋਜਨਾ ਬਣਾਈ ਜਾ ਰਹੀ ਹੈ। ਇਸ ਐਜੂਕੇਸ਼ਨ ਸਿਟੀ ਵਿਚ ਸਕੂਲ ਤੋਂ ਲੈ ਕੇ ਖੋਜ ਪੱਧਰ ਤੱਕ ਅਤੇ ਮੁੱਖ ਕੌਮਾਂਤਰੀ ਯੂਨੀਵਰਸਿਟੀਆਂ ਦੇ ਬ੍ਰਾਂਚ ਕੈਂਪਸ ਦੇ ਨਾਲ-ਨਾਲ ਕੌਮਾਂਤਰੀ ਪੱਧਰ ਦੀਆਂ ਸਿੱਖਿਆ ਸੁਵਿਧਾਵਾਂ ਲਈ ਭੂਮੀ ਮੁਹੱਈਆ ਕਰਵਾਈ ਜਾਵੇਗੀ। ਇਸ ਨੂੰ ਇਕ ਫੋਰਮ ਵਜੋਂ ਵੀ ਬਣਾਇਆ ਜਾਵੇਗਾ ਜਿੱਥੇ ਯੂਨੀਵਰਸਿਟੀਆਂ ਜਨਤਕ ਅਤੇ ਨਿੱਜੀ ਖੇਤਰਾਂ ਵਿਚ ਵਪਾਰਾਂ ਅਤੇ ਵਿਦਿਅਕ ਅਦਾਰਿਆਂ ਨਾਲ ਖੋਜਾਂ ਸਾਂਝੀਆਂ ਕਰਨਗੀਆਂ ਅਤੇ ਆਪਸੀ ਸਬੰਧਾਂ ਨੂੰ ਮਜ਼ਬੂਤ ਕਰਨਗੀਆਂ।

58. ਸਾਡੀ ਸਰਕਾਰ ਰਾਜ ਵਿਚ ਆਰਥਿਕ ਪੱਖੋਂ ਪੱਛੜੀਆਂ ਸ਼੍ਰੇਣੀਆਂ (ਈ.ਡਬਲਿਊ.ਐੱਸ.) ਨੂੰ ਮਕਾਨ ਮੁਹੱਈਆ ਕਰਵਾਉਣ ਦੀ ਪਹਿਲ ਕਰ ਰਹੀ ਹੈ। ਪ੍ਰਾਈਵੇਟ ਬਿਲਡਰਾਂ ਨੂੰ ਉਨ੍ਹਾਂ ਦੇ ਪ੍ਰੋਜੈਕਟਾਂ ਵਿਚ ਈ.ਡਬਲਿਊ.ਐੱਸ ਲਈ

ਨਿਰਧਾਰਤ ਜ਼ਮੀਨ ਰਾਖਵੀਂ ਰੱਖਣੀ ਲਾਜ਼ਮੀ ਹੈ, ਜਿਨ੍ਹਾਂ ਨੂੰ ਕਮਜ਼ੋਰ ਵਰਗਾਂ ਲਈ ਮਕਾਨਾਂ ਦੀ ਮੁਫ਼ਤ ਉਸਾਰੀ ਲਈ ਸਬੰਧਿਤ ਅਥਾਰਟੀਆਂ ਨੂੰ ਸੌਂਪਿਆ ਜਾਵੇਗਾ। ਰਾਜ ਸਰਕਾਰ ਅਗਲੇ ਤਿੰਨ ਸਾਲਾਂ ਵਿਚ 1 ਲੱਖ ਦੀ ਈ.ਡਬਲਿਊ.ਐੱਸ. ਮਕਾਨਾਂ ਦੀ ਉਸਾਰੀ ਲਈ ਵਚਨਬੱਧ ਹੈ। ਇਨ੍ਹਾਂ ਮਕਾਨਾਂ ਦੀ ਉਸਾਰੀ ਲਈ 300 ਏਕੜ ਤੋਂ ਵੱਧ ਭੂਮੀ ਪਹਿਲਾਂ ਤੋਂ ਹੀ ਡਿਵੈਲਪਮੈਂਟ ਅਥਾਰਟੀਆਂ ਨੂੰ ਦਿੱਤੀ ਜਾ ਚੁੱਕੀ ਹੈ। ਇਸ ਤੋਂ ਇਲਾਵਾ ਮਿਉਂਸਪਲ ਕਮੇਟੀਆਂ ਅਤੇ ਨਗਰ ਨਿਗਮ ਆਪਣੇ ਅਧਿਕਾਰ ਖੇਤਰਾਂ ਵਿਚ ਈ.ਡਬਲਿਊ.ਐੱਸ ਮਕਾਨਾਂ ਲਈ ਭੂਮੀ ਮੁਹੱਈਆ ਕਰਵਾਉਣਗੇ। ਇਸ ਤੋਂ ਇਲਾਵਾ ਨਿੱਜੀ ਖੇਤਰ ਸਮਰੱਥਾ ਅਨੁਸਾਰ ਰਿਹਾਇਸ਼ੀ ਮਕਾਨਾਂ ਦੀ ਉਸਾਰੀ ਲਈ ਵਿੱਤੀ ਅਤੇ ਪਦਾਰਥਕ ਪ੍ਰੋਤਸਾਹਨ ਪਹਿਲਾਂ ਹੀ ਮੁਹੱਈਆ ਕਰਵਾਏ ਗਏ ਹਨ।

59. ਰਾਜ ਵਿਚ ਰੁਜ਼ਗਾਰ ਪੈਦਾ ਕਰਨ ਲਈ ਐੱਸ.ਏ.ਐੱਸ. ਨਗਰ ਵਿਖੇ ਕੌਮਾਂਤਰੀ ਹਵਾਈ ਅੱਡੇ ਦੇ ਨਜ਼ਦੀਕ ਲਗਭਗ 1700 ਏਕੜ ਰਕਬੇ ਤੇ ਗਮਾਡਾ ਦੁਆਰਾ ਇਕ ਆਈ.ਟੀ. ਸਿਟੀ ਵਿਕਸਤ ਕੀਤਾ ਜਾ ਰਿਹਾ ਹੈ। 20 ਪ੍ਰਮੁੱਖ ਆਈ.ਟੀ.ਕੰਪਨੀਆਂ ਨੂੰ ਪਹਿਲਾਂ ਹੀ ਜ਼ਮੀਨ ਅਲਾਟ ਕੀਤੀ ਜਾ ਚੁੱਕੀ ਹੈ ਅਤੇ ਜ਼ਮੀਨ ਦੀ ਅਲਾਟਮੈਂਟ ਲਈ ਆਈ.ਟੀ. ਕੰਪਨੀਆਂ ਵਲੋਂ 23 ਹੋਰ ਬਿਨੈ-ਪੱਤਰ ਪ੍ਰਕਿਰਿਆ ਅਧੀਨ ਹਨ। ਮੈਨੂੰ ਇਹ ਦੱਸਣ ਵਿਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ 50 ਏਕੜ ਭੂਮੀ ਸੂਚਨਾ ਤਕਨਾਲੋਜੀ ਦੀ ਇਕ ਬਹੁਤ ਵੱਡੀ ਕੰਪਨੀ ਇਨਫੋਸਿਸ ਨੂੰ ਅਲਾਟ ਹੋ ਚੁੱਕੀ ਹੈ ਜਿਸ ਨੇ ਆਪਣੇ ਕੈਂਪਸ ਨੂੰ ਵਿਕਸਿਤ ਕਰਨ ਦਾ ਕਾਰਜ ਪਹਿਲਾਂ ਤੋਂ ਹੀ ਅਰੰਭ ਕਰ ਦਿੱਤਾ ਹੈ। ਇਨਫੋਸਿਸ ਦੇ ਚੇਅਰਮੈਨ ਸ਼੍ਰੀ ਐਨ.ਆਰ.ਨਰਾਇਣਨ ਮੂਰਥੀ ਨੇ 25000 ਨੌਕਰੀਆਂ ਦੇ ਆਪਣੇ ਅੰਤਿਮ ਟੀਚੇ ਨਾਲ ਅਗਲੇ ਤਿੰਨ ਸਾਲਾਂ ਵਿਚ 5000 ਨੌਕਰੀਆਂ ਦੇਣ ਦਾ ਐਲਾਨ ਕੀਤਾ ਹੈ। ਆਉਣ ਵਾਲੇ ਸਾਲਾਂ ਵਿਚ ਆਈ.ਟੀ. ਸਿਟੀ 50,000 ਤੋਂ ਵੱਧ ਨੌਕਰੀਆਂ ਦੇ ਮੌਕੇ ਪੈਦਾ ਕਰੇਗਾ। ਅੰਮ੍ਰਿਤਸਰ ਨੂੰ ਵੀ ਆਈ.ਟੀ. ਅਤੇ ਨਾਲੇਜ ਹੱਬ ਵਜੋਂ ਵਿਕਸਿਤ ਕੀਤਾ ਜਾਵੇਗਾ। ਭਾਰਤ ਤੇ ਸਾਫਟਵੇਅਰ ਤਕਨਾਲੋਜੀ ਪਾਰਕ ਅੰਮ੍ਰਿਤਸਰ ਵਿਖੇ ਐਸ.ਟੀ.ਪੀ.ਆਈ. ਸੁਵਿਧਾਵਾਂ ਅਤੇ ਉੱਤਮ ਦਰਜੇ ਦੀ ਇਨਕਿਊਬੇਸ਼ਨ ਸੁਵਿਧਾ ਸਥਾਪਤ ਕੀਤੀ ਜਾ ਰਹੀ ਹੈ। ਰਾਜ ਸਰਕਾਰ ਨੇ ਇਸ ਸੰਸਥਾ ਦੀ ਸਥਾਪਨਾ ਲਈ 3 ਕਰੋੜ ਰੁਪਏ ਦੀ ਲਾਗਤ ਵਾਲੀ ਤਿੰਨ ਏਕੜ ਭੂਮੀ ਮੁਹੱਈਆ ਕਰਵਾਈ ਹੈ।

[ ਵਿੱਤ ਅਤੇ ਯੋਜਨਾ ਮੰਤਰੀ ]

**ਸਿੰਜਾਈ**

60. ਸਾਡੀ ਸਰਕਾਰ, ਰਾਜ ਵਿੱਚ ਨਹਿਰੀ ਨੈੱਟਵਰਕ ਦੇ ਵਿਸਥਾਰ ਨੂੰ ਉੱਚ ਤਰਜੀਹ ਦਿੰਦੀ ਹੈ। ਵਿਭਾਗ ਦਾ ਮੁੱਖ ਧਿਆਨ, ਧਰਤੀ ਹੇਠਲੇ ਪਾਣੀ ਉਤੇ ਨਿਰਭਰਤਾ ਨੂੰ ਘਟਾਉਣ ਅਤੇ ਸਿੰਜਾਈ ਉਦੇਸ਼ਾਂ ਲਈ ਸਤਹੀ ਪਾਣੀ ਨੂੰ ਵਰਤੋਂ ਵਿਚ ਲਿਆਉਣ ਲਈ ਨਹਿਰੀ ਸਮਰੱਥਾ ਵਧਾਉਣ, ਗੈਰ-ਲਾਇਨਿੰਗ ਵਾਲੇ ਜਲ-ਮਾਰਗਾਂ ਦੀ ਲਾਇੰਨਿੰਗ ਕਰਨ ਅਤੇ ਪਹਾੜੀ ਖੇਤਰਾਂ ਵਿੱਚ ਘੱਟ ਕੀਮਤ ਵਾਲੇ ਬੰਨ੍ਹਾਂ ਦੇ ਨਿਰਮਾਣ ਕਰਨ ਤੇ ਹੈ। ਸਾਲ 2014-15 ਵਿੱਚ ਸਿੰਜਾਈ ਲਈ ਯੋਜਨਾ ਰਾਖਵੇਂਕਰਣ ਵਿੱਚ 1285 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ। ਮਹੱਤਵਪੂਰਨ ਸਕੀਮਾਂ ਹਨ;

- *100 ਕਰੋੜ ਰੁਪਏ-ਰਾਜਸਥਾਨ ਫੀਡਰ ਪ੍ਰਾਜੈਕਟ ਦੀ ਰੀਲਾਇੰਨਿੰਗ-ਉਸਾਰੀ ਲਈ (2014-18 ਤੋਂ 4 ਸਾਲਾਂ ਵਿਚ ਮੁਕੰਮਲ ਹੋਣ ਵਾਲੇ ਪ੍ਰਾਜੈਕਟ ਦੀ ਲਾਗਤ 952 ਕਰੋੜ ਰੁਪਏ ਹੈ);*
- *100 ਕਰੋੜ ਰੁਪਏ-ਸਰਹੰਦ ਫੀਡਰ ਪ੍ਰਾਜੈਕਟ (2014-18 ਤੋਂ ਚਾਰ ਸਾਲਾਂ ਵਿੱਚ ਪੂਰਾ ਹੋਣ ਵਾਲੇ ਪ੍ਰਾਜੈਕਟ ਦੀ ਲਾਗਤ 614 ਕਰੋੜ ਰੁਪਏ ਹੈ);*
- *20 ਕਰੋੜ ਰੁਪਏ-ਪਹਿਲੇ ਪਟਿਆਲਾ ਫੀਡਰ ਅਤੇ ਕੋਟਲਾ ਬਰਾਂਚ ਦੇ ਪੁਨਰ ਉਸਾਰੀ ਲਈ (ਪ੍ਰਾਜੈਕਟ ਲਾਗਤ 199 ਕਰੋੜ ਰੁਪਏ ਹੈ-120 ਕਰੋੜ ਪਹਿਲਾਂ ਹੀ ਖ਼ਰਚ ਕੀਤੇ ਜਾ ਚੁੱਕੇ ਹਨ।);*
- *121 ਕਰੋੜ ਰੁਪਏ-ਕੰਡੀ ਨਹਿਰ ਪੜਾਅ-II ਪ੍ਰਾਜੈਕਟ ਦੇ ਬਾਕੀ ਰਹਿੰਦੇ 14 ਕਿਲੋਮੀਟਰ ਦੇ ਕਾਰਜ ਨੂੰ ਮੁਕੰਮਲ ਕਰਨ ਲਈ;*
- *100 ਕਰੋੜ ਰੁਪਏ-ਸ਼ਾਹਪੁਰ ਡੈਮ ਪ੍ਰਾਜੈਕਟ ਦੀ ਉਸਾਰੀ ਲਈ (2014-17 ਤੋਂ ਸ਼ੁਰੂ ਹੋ ਕੇ ਤਿੰਨ ਸਾਲਾਂ ਵਿਚ ਪੂਰਾ ਹੋਣ ਵਾਲੇ ਪਾਵਰ ਕੰਪੋਨੈਂਟ ਸਮੇਤ ਪ੍ਰਾਜੈਕਟ ਦੀ ਲਾਗਤ 2286 ਕਰੋੜ ਰੁਪਏ ਹੈ);*
- *460 ਕਰੋੜ ਰੁਪਏ-ਜਲ ਪ੍ਰਵਾਹ ਮਾਰਗਾਂ ਦੀ ਉਸਾਰੀ/ਲਾਇੰਨਿੰਗ ਲਈ;*
- *193 ਕਰੋੜ ਰੁਪਏ-ਸੇਮ ਸਮੱਸਿਆ ਅਤੇ ਹੜ੍ਹ ਸੁਰੱਖਿਆ ਲਈ;*
- *200 ਕਰੋੜ ਰੁਪਏ-ਕੋਟਲਾ ਬਰਾਂਚ ਭਾਗ-II ਦੇ ਫੀਲਡ ਚੈਨਲਾਂ ਦੀ ਉਸਾਰੀ ਲਈ (2014-17 ਤੋਂ ਤਿੰਨ ਸਾਲ ਵਿਚ ਪੂਰੇ ਹੋਣ ਵਾਲੇ ਪ੍ਰਾਜੈਕਟ ਦੀ ਲਾਗਤ 950 ਕਰੋੜ ਰੁਪਏ ਹੈ);*

61. ਰਾਜ ਸਰਕਾਰ ਤੀਬਰ ਸਿੰਜਾਈ ਲਾਭ ਪ੍ਰੋਗਰਾਮ (ਏ.ਆਈ.ਬੀ.ਪੀ.) ਪ੍ਰਾਜੈਕਟਾਂ ਦੇ ਮੁਕੰਮਲ ਕਰਨ ਉਤੇ ਧਿਆਨ ਦੇਵੇਗੀ। ਅਮਲ ਅਧੀਨ ਪ੍ਰਾਜੈਕਟ ਹਨ:- ਕੰਡੀ ਨਹਿਰ ਪੜਾਅ-2, ਪਹਿਲਾ ਪਟਿਆਲਾ ਫੀਡਰ ਅਤੇ ਕੋਟਲਾ ਬਰਾਂਚ ਸ਼ਾਹਪੁਰ ਕੰਡੀ ਡੈਮ ਪ੍ਰਾਜੈਕਟ ਦੀ ਪੁਨਰ-ਸਥਾਪਤੀ। ਕੰਡੀ ਨਹਿਰ ਪੜਾਅ -2 ਉਤੇ 329 ਕਰੋੜ ਰੁਪਏ ਦੀ ਰਕਮ ਖ਼ਰਚ ਕੀਤੀ ਜਾ ਚੁੱਕੀ ਹੈ ਅਤੇ 70 ਕਿਲੋਮੀਟਰ ਲੰਬਾਈ ਵਿਚੋਂ 56 ਕਿਲੋਮੀਟਰ ਦਾ ਨਿਰਮਾਣ ਮੁਕੰਮਲ ਹੋ ਚੁੱਕਿਆ ਹੈ। ਬਾਕੀ ਰਹਿੰਦੇ 14 ਕਿਲੋਮੀਟਰ ਲੰਬਾਈ ਦਾ ਨਿਰਮਾਣ ਚਾਲੂ ਸਾਲ ਦੌਰਾਨ ਮੁਕੰਮਲ ਕੀਤਾ ਜਾਵੇਗਾ। ਇਸ ਪ੍ਰਾਜੈਕਟ ਦੇ ਮੁਕੰਮਲ ਹੋਣ ਨਾਲ 218 ਪਿੰਡਾਂ ਦੇ 29,527 ਹੈਕਟੇਅਰ ਖੇਤਰ ਨੂੰ ਸਿੰਜਾਈ ਸਹੂਲਤਾਂ ਮੁਹੱਈਆ ਕਰਵਾਈਆਂ ਜਾਣਗੀਆਂ। ਪਟਿਆਲਾ ਫੀਡਰ ਦੇ ਪਹਿਲੇ ਪੜਾਅ ਦਾ ਕੰਮ ਮੁਕੰਮਲ ਹੈ ਅਤੇ ਕੋਟਲਾ ਬਰਾਂਚ ਦਾ ਕਾਰਜ ਪ੍ਰਗਤੀ ਅਧੀਨ ਹੈ। ਇਸ ਪ੍ਰਾਜੈਕਟ ਦੇ ਮੁਕੰਮਲ ਹੋਣ ਨਾਲ 68,624 ਹੈਕਟੇਅਰ ਅਧੀਨ ਖੇਤਰ ਨੂੰ ਸਿੰਜਾਈ ਸਹੂਲਤਾਂ ਮੁਹੱਈਆ ਕਰਵਾਈਆਂ ਜਾਣਗੀਆਂ।ਸ਼ਾਹਪੁਰ ਕੰਡੀ ਡੈਮ ਪ੍ਰਾਜੈਕਟ ਦਾ ਕਾਰਜ ਜਨਵਰੀ, 2013 ਵਿੱਚ ਅਲਾਟ ਕੀਤਾ ਗਿਆ ਹੈ ਅਤੇ ਅਪ੍ਰੈਲ/ਮਈ, 2013 ਵਿੱਚ ਨਿਰਮਾਣ ਕਾਰਜ ਸ਼ੁਰੂ ਹੋ ਗਿਆ ਸੀ। ਰਾਜਸਥਾਨ ਫੀਡਰ ਅਤੇ ਸਰਹੰਦ ਫੀਡਰ ਪ੍ਰਾਜੈਕਟਾਂ ਦੀ ਪੁਨਰ-ਲਾਇੰਨਿੰਗ ਦਾ ਕਾਰਜ ਮਾਰਚ/ਅਪ੍ਰੈਲ 2015 ਵਿੱਚ ਸ਼ੁਰੂ ਹੋ ਜਾਵੇਗਾ।

62. ਪਿਛਲੇ ਪੰਜ ਸਾਲਾਂ ਦੌਰਾਨ ਕਮਾਂਡ ਏਰੀਆ ਵਿਕਾਸ ਅਤੇ ਜਲ ਪ੍ਰਬੰਧ ਪ੍ਰੋਗਰਾਮ ਅਧੀਨ 700 ਕਰੋੜ ਰੁਪਏ ਖ਼ਰਚ ਕੀਤੇ ਗਏ ਸਨ ਅਤੇ 6035 ਕਿਲੋਮੀਟਰ ਜਲ ਪ੍ਰਵਾਹ ਮਾਰਗਾਂ ਦੀ ਲਾਇੰਨਿੰਗ ਕੀਤੀ ਗਈ ਸੀ। ਸਾਲ 2014-15 ਵਾਸਤੇ ਇਸ ਮਹੱਤਵਪੂਰਨ ਪ੍ਰਾਜੈਕਟ ਲਈ 460 ਕਰੋੜ ਰੁਪਏ ਦਾ ਖ਼ਰਚ ਰਾਖਵਾਂ ਰਖਿਆ ਗਿਆ ਹੈ ਅਤੇ ਇਸ ਨਾਲ 3200 ਕਿਲੋਮੀਟਰ ਲੰਮੇ ਜਲ ਪ੍ਰਵਾਹ-ਮਾਰਗਾਂ ਦੀ ਉਸਾਰੀ ਕੀਤੀ ਜਾਵੇਗੀ।

63. ਰਾਜ ਵਿੱਚ ਕੰਡੀ ਖੇਤਰ ਅਤੇ ਦੂਸਰੀਆਂ ਸੇਮ ਵਿਰੋਧੀ ਗਤੀਵਿਧੀਆਂ ਲਈ ਨਹਿਰਾਂ ਦੀ ਲਾਇੰਨਿੰਗ ਅਤੇ ਨਾਲਿਆਂ ਅਤੇ ਸਹਾਇਕ ਨਦੀਆਂ ਦੇ ਨਿਰਮਾਣ ਅਤੇ 280 ਡੂੰਘੇ ਟਿਊਬਵੈੱਲ ਲਗਾਉਣ ਵਾਲੇ ਨਾਬਾਰਡ ਪ੍ਰਾਜੈਕਟਾਂ ਲਈ 465 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ। ਚਾਲੂ ਸਾਲ ਵਿਚ ਸਿੰਜਾਈ ਬੁਨਿਆਦੀ ਢਾਂਚੇ ਦੀ ਅਪਗਰੇਡੇਸ਼ਨ ਅਤੇ ਸੇਮ ਦੀ ਸਮੱਸਿਆ ਨਾਲ ਨਜਿੱਠਣ ਲਈ 100 ਕਰੋੜ ਰੁਪਏ ਖ਼ਰਚ ਕੀਤੇ ਜਾਣਗੇ।

64. ਅਗਲੇ ਤਿੰਨ ਸਾਲਾਂ ਵਿਚ ਪੰਜਾਬ ਸਰਕਾਰ ਵਲੋਂ ਸਿੰਜਾਈ ਦੇ ਬੁਨਿਆਦੀ ਢਾਂਚੇ ਦੀ ਬਿਹਤਰੀ ਲਈ 8552 ਕਰੋੜ ਰੁਪਏ ਦੀ ਰਕਮ ਦਾ ਨਿਵੇਸ਼ ਕੀਤਾ ਜਾਵੇਗਾ।

[ ਵਿੱਤ ਅਤੇ ਯੋਜਨਾ ਮੰਤਰੀ ]

- *ਪੰਜਾਬ ਵਿਚ 9.21 ਲੱਖ ਏਕੜ ਭੂਮੀ ਨੂੰ ਲਾਭ ਪਹੁੰਚਾਉਣ ਲਈ ਅਗਲੇ ਤਿੰਨ ਸਾਲਾਂ ਵਿਚ ਨਹਿਰ ਪ੍ਰਣਾਲੀ ਦੇ ਆਧੁਨਿਕੀਕਰਣ ਲਈ 3000 ਕਰੋੜ ਰੁਪਏ ਖ਼ਰਚ ਕੀਤੇ ਜਾਣਗੇ;*

- *ਕਿਸਾਨਾਂ ਨੂੰ ਨਹਿਰੀ ਪਾਣੀ ਦੀ ਬੇਰੋਕ, ਕੁਸ਼ਲ ਅਤੇ ਉਚਿਤ ਵੰਡ ਮੁਹੱਈਆ ਕਰਵਾਉਣ ਲਈ ਜਨ ਮਾਰਗਾਂ ਦੀ ਲਾਇਨਿੰਗ ਲਈ 2762 ਕਰੋੜ ਰੁਪਏ ਖ਼ਰਚ ਕੀਤੇ ਜਾਣਗੇ;*

- *ਮੁਕਤਸਰ ਸਾਹਿਬ, ਫਾਜ਼ਿਲਕਾ, ਫਰੀਦਕੋਟ ਅਤੇ ਫਿਰੋਜ਼ਪੁਰ ਜ਼ਿਲ੍ਹਿਆਂ ਵਿਚ 2 ਲੱਖ ਏਕੜ ਭੂਮੀ ਦੇ ਸੁਧਾਰ ਲਈ ਸੇਮ ਦੀ ਸਮੱਸਿਆ ਨਾਲ ਨਿਪਟਣ ਲਈ ਅਗਲੇ ਤਿੰਨ ਸਾਲਾਂ ਵਿਚ 960 ਕਰੋੜ ਰੁਪਏ ਖ਼ਰਚ ਕੀਤੇ ਜਾਣਗੇ;*

- *34500 ਏਕੜ ਭੂਮੀ ਨੂੰ ਲਾਭ ਪਹੁੰਚਾਉਣ ਲਈ ਕੰਢੀ ਖੇਤਰ ਵਿਚ ਅਗਲੇ ਤਿੰਨ ਸਾਲਾਂ ਦੌਰਾਨ 280 ਟਿਊਬਵੈੱਲ ਲਗਾਉਣ ਲਈ 130 ਕਰੋੜ ਰੁਪਏ ਖ਼ਰਚ ਕੀਤੇ ਜਾਣਗੇ। ਕਿਸਾਨਾਂ ਨੂੰ ਬੇਰੋਕ ਸਪਲਾਈ ਮੁਹੱਈਆ ਕਰਵਾਉਣ ਨੂੰ ਯਕੀਨੀ ਬਣਾਉਣ ਲਈ ਇਨ੍ਹਾਂ ਟਿਊਬਵੈੱਲਾਂ ਦੀ ਸੰਭਾਲ ਅਤੇ ਸੰਚਾਲਨ ਦਾ ਕੰਮ ਕਾਰਜਕਾਰੀ ਏਜੰਸੀ ਵਲੋਂ 7* ਸਾਲਾਂ ਲਈ ਕੀਤਾ ਜਾਵੇਗਾ;

- *ਰਾਜ ਦੇ ਮਾਝਾ ਖੇਤਰ ਵਿਚ ਪਹਿਲਾਂ ਹੀ ਕਵਰ ਕੀਤੇ ਜਾ ਰਹੇ 9.59 ਲੱਖ ਏਕੜ ਭੂਮੀ ਦੀ ਸਿੰਜਾਈ ਸਮਰੱਥਾ ਨੂੰ ਬਿਹਤਰ ਬਣਾਉਣ ਤੋਂ ਇਲਾਵਾ ਸ਼ਾਹਪੁਰ ਕੰਢੀ ਡੈਮ ਪ੍ਰਾਜੈਕਟ ਦੁਆਰਾ 12350 ਏਕੜ ਭੂਮੀ ਦੀ ਸਿੰਜਾਈ ਸਮਰੱਥਾ ਹੋਰ ਵਧਾਉਣ ਲਈ 1500* ਕਰੋੜ *ਰੁਪਏ ਖ਼ਰਚ ਕੀਤੇ ਜਾਣਗੇ;*

- *ਅਗਲੇ ਤਿੰਨ ਸਾਲਾਂ ਦੌਰਾਨ ਕੰਢੀ ਖੇਤਰ ਵਿਚ ਨੀਵੇਂ ਬੰਨ੍ਹਾਂ ਉਤੇ 200 ਕਰੋੜ ਰੁਪਏ ਖ਼ਰਚ ਕਰਕੇ 10,000 ਏਕੜ ਭੂਮੀ ਦੀ ਸਿੰਜਾਈ ਸਮਰੱਥਾ ਵਿਚ ਵਾਧਾ ਕੀਤਾ ਜਾਵੇਗਾ;*

65. ਵਿੱਤੀ ਸਾਲ 2014-15 ਵਿਚ ਰਾਜ ਦੀਆਂ ਵਿਭਿੰਨ ਨਹਿਰਾਂ ਦੀ ਸਫ਼ਾਈ ਲਈ ਰਾਜ ਸਰਕਾਰ ਵਲੋਂ 30 ਕਰੋੜ ਰੁਪਏ ਮੁਹੱਈਆ ਕਰਵਾਏ ਜਾਣਗੇ।

**ਬਿਜਲੀ**

66. ਬਿਜਲੀ ਸੈਕਟਰ 3,200 ਕਰੋੜ ਰੁਪਏ ਦੇ ਖ਼ਰਚ ਨਾਲ ਕੁੱਲ ਯੋਜਨਾ ਦਾ 16 ਫ਼ੀਸਦ ਬਣਦਾ ਹੈ। ਹੇਠ ਲਿਖੇ ਅਨੁਸਾਰ ਮੁੱਖ ਰਕਮਾਂ ਰੱਖੀਆਂ ਗਈਆਂ

ਹਨ-

- *1150 ਕਰੋੜ ਰੁਪਏ-ਸੰਚਾਰ ਲਈ;*
- *750 ਕਰੋੜ ਰੁਪਏ-ਉਤਪਾਦਨ ਲਈ;*
- *1250 ਕਰੋੜ ਰੁਪਏ-ਵੰਡ ਲਈ;*
- *500 ਕਰੋੜ ਰੁਪਏ-ਪੁਨਰਗਠਿਤ ਗਤੀਸ਼ੀਲ ਬਿਜਲੀ ਵਿਕਾਸ ਅਤੇ ਸੁਧਾਰ ਪ੍ਰੋਗਰਾਮ ਲਈ ;*
- *50 ਕਰੋੜ ਰੁਪਏ-ਰਹਿੰਦੀਆਂ ਢਾਹਣੀਆਂ ਨੂੰ ਸ਼ਹਿਰੀ ਤਰਜ਼ ਤੇ 24 ਘੰਟੇ ਬਿਜਲੀ ਸਪਲਾਈ ਮੁਹੱਈਆ ਕਰਵਾਉਣ ਲਈ;*

67. ਰਾਜ ਸਰਕਾਰ ਨੇ ਪਿਛਲੇ ਸੇਵਾ ਕਾਲ ਦੌਰਾਨ ਪੰਜਾਬ ਨੂੰ ਵਾਧੂ ਬਿਜਲੀ ਵਾਲਾ ਰਾਜ ਬਣਾਉਣ ਲਈ ਉਤਸ਼ਾਹਪੂਰਣ ਯੋਜਨਾ ਆਰੰਭ ਕੀਤੀ ਸੀ। ਸਾਲ 2007-09 ਵਿਚ 3920 ਮੈਗਾਵਾਟ ਉਤਪਾਦਨ ਸਮਰੱਥਾ ਵਾਲੇ ਤਿੰਨ ਥਰਮਲ ਪਾਵਰ ਪ੍ਰਾਜੈਕਟ ਪ੍ਰਾਈਵੇਟ ਡਿਵੈਲਪਰਾਂ ਨੂੰ ਸੌਂਪੇ ਗਏ ਸਨ। ਆਪਣੇ ਵਾਅਦੇ ਨੂੰ ਪੂਰਾ ਕਰਦੇ ਹੋਏ ਫਰਵਰੀ, 2014 ਵਿਚ ਰਾਜਪੁਰਾ ਥਰਮਲ ਪਾਵਰ ਪਲਾਂਟ (700 ਮੈਗਾਵਾਟ) ਦਾ ਪਹਿਲਾ ਯੂਨਿਟ ਆਰੰਭ ਕੀਤਾ ਗਿਆ ਅਤੇ 10 ਜੁਲਾਈ, 2014 ਨੂੰ 700 ਮੈਗਾਵਾਟ ਦਾ ਦੂਸਰਾ ਯੂਨਿਟ ਆਰੰਭ ਕਰ ਦਿੱਤਾ ਗਿਆ ਹੈ। (ਥੰਪਿੰਗ) 3 ਜੁਲਾਈ, 2014 ਨੂੰ ਤਲਵੰਡੀ ਸਾਬੋ (1980 ਮੈਗਾਵਾਟ ਦਾ 660 ਮੈਗਾਵਾਟ ਦਾ ਪਹਿਲਾ ਯੂਨਿਟ ਆਰੰਭ ਕੀਤਾ ਗਿਆ ਸੀ ਅਤੇ ਬਾਕੀ ਦੇ ਦੋ ਯੂਨਿਟ ਇਸ ਸਾਲ ਦੌਰਾਨ ਹੀ ਚਾਲੂ ਹੋ ਜਾਣਗੇ।(ਥੰਪਿੰਗ)

**ਸਰਦਾਰ ਚਰਨਜੀਤ ਸਿੰਘ ਚੰਨੀ :** ** ** **

**Mr.Speaker:** Nothing will be recorded. Mr. Channi, nothing will be recorded. Please sit down. Don't distrub. No interruption. Nothing should be recorded (interruption) Nothing should be recorded please. Please sit down now. (interruption) Should I name you. ਮੈਂ ਤਿੰਨ ਵਾਰ ਵਾਰਨਿੰਗ ਦੇ ਚੁੱਕਾ ਹਾਂ। I will show you the way.

**ਸ਼੍ਰੀਮਤੀ ਗੁਰਇਕਬਾਲ ਕੌਰ :** ** ** **

---

**Not recorded as ordered by the Chair.

**Mr. Speaker:** Bibi ji please sit down. Nothing should be recorded (interruption ) Please sit down, (Interruption) Please sit down. Bibi ji ਤੁਸੀਂ ਬਜਟ ਦੀ ਬਹਿਸ ਤੇ ਬੋਲ ਲੈਣਾ। Now please sit down.

**ਵਿੱਤ ਤੇ ਯੋਜਨਾ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਦੋਂ ਕਿ 540 ਮੈਗਾਵਾਟ ਦਾ ਗੋਇੰਦਵਾਲ ਸਾਹਿਬ ਥਰਮਲ ਪਲਾਂਟ ਤੇਲ ਨਾਲ ਚਲਣ ਵਾਲਾ ਹੈ ਇਸ ਲਈ ਕੋਲੇ ਦੀ ਉਪਲੱਬਧਤਾ ਦੀ ਘਾਟ ਕਾਰਣ ਇਹ ਕਾਰਜਸ਼ੀਲ ਨਹੀਂ ਹੋ ਸਕਿਆ। ਐਪਰ ਕੇਂਦਰ ਸਰਕਾਰ ਵਲੋਂ ਜੂਨ, 2014 ਵਿਚ ਇਸ ਨੂੰ ਟੇਪਰਿੰਗ ਲਿੰਕੇਜ ਦੇਣ ਲਈ ਸਹਿਮਤ ਹੋਣ ਤੇ ਇਸ ਪਲਾਂਟ ਦੇ ਵੀ ਛੇਤੀ ਹੀ ਕਾਰਜਸ਼ੀਲ ਹੋ ਜਾਣ ਦੀ ਆਸ ਹੈ। ਇਨ੍ਹਾਂ ਪਲਾਂਟਾਂ ਦੀ ਉਸਾਰੀ ਪ੍ਰਾਈਵੇਟ ਡਿਵੈਲਪਰਾਂ ਵਲੋਂ ਕੀਤੀ ਜਾ ਰਹੀ ਹੈ। 206 ਮੈਗਾਵਾਟ ਵਾਲੇ ਸ਼ਾਹਪੁਰ ਕੰਡੀ ਡੈਮ ਦੀ ਉਸਾਰੀ ਵੀ 2013 ਵਿਚ ਸ਼ੁਰੂ ਹੋ ਚੁੱਕੀ ਹੈ ਅਤੇ ਅਕਤੂਬਰ, 2016 ਤੱਕ ਇਸ ਦੇ ਮੁਕੰਮਲ ਹੋ ਜਾਣ ਦੀ ਆਸ ਹੈ। ਅਸੀਂ ਪੰਜਾਬ ਨੂੰ ਵਾਧੂ ਬਿਜਲੀ ਵਾਲਾ ਸੂਬਾ ਬਣਾਉਣ ਦੇ ਆਪਣੇ ਟੀਚੇ ਤੇ ਕਾਇਮ ਹਾਂ।

68. ਰਾਜੀਵ ਗਾਂਧੀ ਗ੍ਰਾਮੀਣ ਵਿਦਯੁਤੀਕਰਣ ਯੋਜਨਾ ਅਧੀਨ ਗਰੀਬੀ ਰੇਖਾ ਤੋਂ ਹੇਠਲੇ 80,400 ਪਰਿਵਾਰਾਂ ਨੂੰ ਸਿੰਗਲ ਪੁਆਇੰਟ ਕੁਨੈਕਸ਼ਨ ਸਮੇਤ, ਪੇਂਡੂ ਘਰਾਂ ਨੂੰ ਬਿਜਲੀ ਬੁਨਿਆਦੀ ਢਾਂਚਾ ਮੁਹੱਈਆ ਕਰਵਾਉਣ ਦਾ ਕਾਰਜ ਮੁਕੰਮਲ ਹੋ ਚੁੱਕਾ ਹੈ। ਰਾਜ ਨੇ ਆਪਣੇ ਸੰਚਾਰ ਅਤੇ ਵੰਡ ਨੁਕਸਾਨ ਨੂੰ 2009-2010 ਦੌਰਾਨ 20.12 ਫ਼ੀਸਦ ਤੋਂ ਘਟਾ ਕੇ ਸਾਲ 2013-14 ਵਿਚ 16.95 ਫ਼ੀਸਦ ਤੇ ਲੈ ਆਂਦਾ ਹੈ ਅਤੇ ਸਾਲ 2015-16 ਤੱਕ ਇਸ ਨੂੰ 15 ਫ਼ੀਸਦ ਤੱਕ ਲਿਆਉਣ ਦਾ ਟੀਚਾ ਹੈ। ਪੁਨਰਗਠਿਤ ਗਤੀਸ਼ੀਲ ਬਿਜਲੀ ਵਿਕਾਸ ਅਤੇ ਸੁਧਾਰ ਪ੍ਰੋਗਰਾਮ ਦਾ ਟੀਚਾ ਸੇਵਾ ਗੁਣਵੱਤਾ ਵਿੱਚ ਸੁਧਾਰ ਲਿਆਉਣ ਲਈ ਸੂਚਨਾ ਤਕਨਾਲੋਜੀ ਦੀ ਵਰਤੋਂ ਅਤੇ ਸੰਚਾਰ ਅਤੇ ਵੰਡ ਨੁਕਸਾਨਾਂ ਨੂੰ ਘੱਟ ਕਰਨਾ ਹੈ। ਇਹ ਪ੍ਰੋਗਰਾਮ 30,000 ਤੋਂ ਵੱਧ ਦੀ ਵੱਸੋਂ ਵਾਲੇ 47 ਕਸਬਿਆਂ ਵਿੱਚ ਅਮਲ ਵਿੱਚ ਲਿਆਂਦਾ ਗਿਆ ਹੈ ਅਤੇ ਇਸ ਪ੍ਰੋਗਰਾਮ ਲਈ 2014-15 ਵਿੱਚ 500 ਕਰੋੜ ਰੁਪਏ ਦੀ ਰਕਮ ਰਾਖਵੀਂ ਕੀਤੀ ਗਈ ਹੈ।

## ਨਵਿਆਉਣਯੋਗ ਊਰਜਾ

69. ਰਾਜ ਨੇ ਨਵੀਂ ਅਤੇ ਨਵਿਆਉਣਯੋਗ ਊਰਜਾ ਨੀਤੀ 2012 ਤਹਿਤ ਉਤਸ਼ਾਹੀ ਟੀਚਾ ਨਿਰਧਾਰਤ ਕੀਤਾ ਹੈ ਜੋ ਕਿ ਸੋਲਰ ਅਤੇ ਬਾਇਓਮਾਸ ਆਧਾਰਤ ਤਕਨਾਲੋਜੀਆਂ ਅਤੇ ਊਰਜਾ ਸੰਭਾਲ ਉਪਾਵਾਂ ਨੂੰ ਉਤਸ਼ਾਹਿਤ ਕਰਕੇ ਸਥਾਈ ਊਰਜਾ ਸਰੋਤਾਂ ਲਈ ਕਾਰਜ ਕਰਦਾ ਹੈ। ਸਾਲ 2022 ਤੱਕ 2400 ਮੈਗਾਵਾਟ ਦੀ ਕੁੱਲ ਸਮਰੱਥਾ ਵਿਚਲਾ ਵਾਧਾ ਪ੍ਰਾਪਤ ਕੀਤੇ ਜਾਣ ਦਾ ਟੀਚਾ ਹੈ। ਰਾਜ ਵਿੱਚ 617 ਮੈਗਾਵਾਟ ਸਮਰੱਥਾ ਵਾਲੇ ਹੇਠ ਦਿੱਤੇ ਪ੍ਰਾਜੈਕਟ ਕਾਰਜਸ਼ੀਲ ਹਨ:-

- *ਮਿੰਨੀ ਹਾਈਡਲ ਪ੍ਰਾਜੈਕਟ- 134.95 ਮੈਗਾਵਾਟ*
- *ਬਾਇਓਮਾਸ ਬਿਜਲੀ ਪ੍ਰਾਜੈਕਟ-62.5 ਮੈਗਾਵਾਟ*
- *ਕੋ-ਜਨਰੇਸ਼ਨ ਬਿਜਲੀ ਪ੍ਰਾਜੈਕਟ- 401.59 ਮੈਗਾਵਾਟ*
- *ਕੂੜਾ ਕਰਕਟ ਤੋਂ ਊਰਜਾ ਉਤਪਾਦਨ-1 ਮੈਗਾਵਾਟ*
- *ਸੂਰਜੀ ਊਰਜਾ ਪ੍ਰਾਜੈਕਟ-18.02 ਮੈਗਾਵਾਟ*

70. ਪੰਜਾਬ ਊਰਜਾ ਵਿਕਾਸ ਏਜੰਸੀ, ਬਾਇਓਗੈਸ ਵਿਕਾਸ ਅਤੇ ਸੋਲਰ ਵਾਟਰ ਹੀਟਰ ਪ੍ਰੋਗਰਾਮ ਨੂੰ ਸਫ਼ਲਤਾ ਨਾਲ ਅਮਲ ਵਿੱਚ ਲਿਆ ਰਹੀ ਹੈ। ਇਸ ਪ੍ਰੋਗਰਾਮ ਅਧੀਨ 1.6 ਲੱਖ ਬਾਇਓਗੈਸ ਪਲਾਂਟ ਅਤੇ 29 ਲੱਖ ਲੀਟਰ ਪ੍ਰਤੀ ਦਿਨ ਸਮਰੱਥਾ ਵਾਲੇ ਸੋਲਰ ਵਾਟਰ ਹੀਟਿੰਗ ਸਿਸਟਮ ਸਥਾਪਿਤ ਕੀਤੇ ਗਏ ਹਨ। ਇਸ ਤੋਂ ਇਲਾਵਾ ਰਾਜ ਵਿਚ 6500 ਸੂਰਜੀ ਸਟਰੀਟ ਲਾਈਟਾਂ ਅਤੇ 1950 ਸੋਲਰ ਵਾਟਰ ਪੰਪ ਵੀ ਲਗਾਏ ਗਏ ਹਨ। 250 ਮੈਗਾਵਾਟ ਦੇ ਸੋਲਰ ਪਾਵਰ ਪ੍ਰਾਜੈਕਟਾਂ ਲਈ ਵੀ ਕੰਮ ਚਲ ਰਿਹਾ ਹੈ ਅਤੇ 2014-15 ਦੌਰਾਨ ਇਹਨਾਂ ਦੇ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ। ਅਸੀ ਸਿੰਗਲ ਰੂਫ ਆਧਾਰ ਤੇ 7.5 ਮੈਗਾਵਾਟ ਦੇ ਸੋਲਰ ਪਲਾਂਟ ਨੂੰ ਭਾਈਵਾਲੀ ਅਧੀਨ ਸਫ਼ਲਤਾ ਪੂਰਵਕ ਮੁਕੰਮਲ ਕੀਤਾ ਹੈ ਜੋ ਕਿ ਭਾਰਤ ਵਿਚ ਇਸ ਕਿਸਮ ਦਾ ਸਭ ਤੋਂ ਵੱਡਾ ਪਲਾਂਟ ਹੈ (ਥੰਪਿੰਗ) ਰਾਜ, ਜਲਦੀ ਹੀ ਸੋਲਰ ਪਾਵਰ ਤੇ ਨੈੱਟ-ਮੀਟਰਿੰਗ ਦਿਸ਼ਾ-ਨਿਰਦੇਸ਼ ਜਾਰੀ ਕਰੇਗਾ ਜੋ ਕਿ ਰਾਜ ਵਿੱਚ ਸੋਲਰ ਰੂਫਟਾੱਪ ਪ੍ਰੋਗਰਾਮ ਨੂੰ ਇਕ ਵੱਡਾ ਹੁਲਾਰਾ ਮੁਹੱਈਆ ਕਰੇਗਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ....

**Mr. Speaker:** I will show you the door. Why are you compelling me. Please sit down, otherwise I will take action against you.

**ਵਿੱਤ ਤੇ ਯੋਜਨਾ ਮੰਤਰੀ :** ਮਾਨਯੋਗ ਸਪੀਕਰ ਸਾਹਿਬ–

**ਉਦਯੋਗ**

71. ਪੰਜਾਬ ਦੇ ਉਦਯੋਗਿਕ ਖੇਤਰ ਵਿਚ ਲਘੂ ਉਦਯੋਗ ਹਾਵੀ ਹਨ। ਰਾਜ ਵਿਚ ਲਗਭਗ 1.54 ਲੱਖ ਰਜਿਸਟਰਡ ਮਾਈਕਰੋ, ਲਘੂ, ਦਰਮਿਆਨੀਆਂ ਅਤੇ ਵੱਡੀਆਂ ਉਦਯੋਗਿਕ ਇਕਾਈਆਂ ਹਨ ਜਿਥੇ ਲਗਭਗ 13.40 ਲੱਖ ਲੋਕਾਂ ਨੂੰ ਰੁਜ਼ਗਾਰ ਮਿਲਦਾ ਹੈ। ਸਾਲ 2012–13 ਵਿਚ ਇਨ੍ਹਾਂ ਇਕਾਈਆਂ ਦਾ ਉਦਯੋਗਿਕ ਉਤਪਾਦਨ ਲਗਭਗ 1,67,000 ਕਰੋੜ ਰੁਪਏ ਸੀ ਜਿਸ ਵਿਚ ਹੌਜ਼ਰੀ ਦਾ ਸਮਾਨ, ਬਾਈਸਾਈਕਲ ਅਤੇ ਸਾਈਕਲ ਪੁਰਜੇ, ਆਟੋਮੋਬਾਈਲ ਪੁਰਜ਼ੇ, ਸਿਲਾਈ ਮਸ਼ੀਨ ਪੁਰਜ਼ੇ, ਧਾਗਾ ਅਤੇ ਕੱਪੜਾ, ਦਸਤੀ ਔਜ਼ਾਰ ਅਤੇ ਮਸ਼ੀਨੀ ਔਜ਼ਾਰ, ਖੇਡਾਂ ਅਤੇ ਚਮੜੇ ਦਾ ਸਮਾਨ ਸ਼ਾਮਿਲ ਹਨ.....(ਵਿਘਨ)......

**Mr. Speaker:** Please don't distrub. Please sit down. ਸਭ ਨੂੰ ਮੌਕਾ ਮਿਲੇਗਾ।

72. ਉਦਯੋਗਿਕ ਅਤੇ ਵਿੱਤੀ ਵਿਕਾਸ ਅਤੇ ਤੇਜ਼ੀ ਲਿਆਉਣ ਲਈ ਰਾਜ ਸਰਕਾਰ ਨੇ ਉਦਯੋਗਿਕ ਪ੍ਰੋਤਸਾਹਨ 2013 ਲਈ ਵਿੱਤੀ ਲਾਭ ਅਧੀਨ ਇਕ ਲਾਭ ਪੈਕੇਜ ਨੋਟੀਫਾਈ ਕੀਤਾ ਹੈ। ਫੂਡ ਪ੍ਰਾਸੈਸਿੰਗ ਟੈਕਸਟਾਈਲ ਅਤੇ ਸੂਚਨਾ ਤਕਨਾਲੋਜੀ ਵਰਗੇ ਵਿਸ਼ੇਸ਼ ਖੇਤਰਾਂ ਵਿਚ ਵਾਧੂ ਲਾਭ ਦੇਣ ਤੋਂ ਇਲਾਵਾ ਇਹ ਪੈਕੇਜ ਵੈਟ ਅਤੇ ਸੀ.ਐੱਸ.ਟੀ. ਸਟੈਂਪ ਡਿਊਟੀ ਪ੍ਰਾਪਰਟੀ ਟੈਕਸ ਅਤੇ ਬਿਜਲੀ ਡਿਊਟੀ ਛੋਟ ਤੇ ਲਾਭ ਦਿੰਦੇ ਹਨ। ਪੈਕੇਜ ਦੇ ਮੰਤਵਾਂ ਨੂੰ ਲਾਗੂ ਕਰਨ ਅਤੇ ਰਾਜ ਵਿਚ ਸਾਰੇ ਨਿਵੇਸ਼ ਦੇ ਸਮਾਧਾਨ ਅਤੇ ਸਮਾਂਬੱਧ ਪ੍ਰਵਾਨਗੀ ਲਈ ਪੰਜਾਬ ਨਿਵੇਸ਼ ਪ੍ਰੋਤਸਾਹਨ ਬਿਓਰੋ ਇਕ ਨੋਡਲ ਏਜੰਸੀ ਵਜੋਂ ਕੰਮ ਕਰੇਗਾ।

73. ਨਿਵੇਸ਼ ਮੁਹਿੰਮ ਦੇ ਇਕ ਹਿੱਸੇ ਵਜੋਂ 9 ਅਤੇ 10 ਦਸੰਬਰ, 2013 ਨੂੰ ਇੰਡੀਅਨ ਸਕੂਲ ਆਫ ਬਿਜ਼ਨੈੱਸ, ਮੁਹਾਲੀ ਵਿਖੇ ਪ੍ਰਗਤੀਸ਼ੀਲ ਪੰਜਾਬ ਨਿਵੇਸ਼ਕ ਸੰਮੇਲਨ ਆਯੋਜਿਤ ਕੀਤਾ ਗਿਆ। ਇਸ ਸੰਮੇਲਨ ਨੇ ਟੈਕਸਟਾਈਲ

ਅਤੇ ਇੰਜੀਨੀਅਰਿੰਗ, ਸੂਚਨਾ ਤਕਨਾਲੋਜੀ, ਐਗਰੋ ਅਤੇ ਫੂਡ ਪ੍ਰਾਸੈਸਿੰਗ, ਸੈਰ ਸਪਾਟਾ, ਸਿਹਤ, ਬਾਇਓ ਸਾਇੰਸ, ਬੁਨਿਆਦੀ ਢਾਂਚਾ ਖੇਤਰਾਂ ਤੋਂ ਲਗਭਗ 65,000 ਕਰੋੜ ਰੁਪਏ ਦੇ ਨਿਵੇਸ਼ ਪ੍ਰਾਪਤ ਕੀਤੇ ਹਨ। ਇਸ ਨਿਵੇਸ਼ ਦੇ ਫਲਸਰੂਪ ਇਨ੍ਹਾਂ ਖੇਤਰਾਂ ਵਿਚ ਰੁਜ਼ਗਾਰ ਦੇ ਅਨੇਕਾਂ ਮੌਕੇ ਪੈਦਾ ਹੋਣਗੇ।

74. 150 ਕਰੋੜ ਰੁਪਏ ਦੀ ਲਾਗਤ ਨਾਲ ਬਨੂੜ, ਜ਼ਿਲ੍ਹਾ ਐੱਸ.ਏ.ਐੱਸ ਨਗਰ (ਮੁਹਾਲੀ) ਵਿਖੇ ਫੁਟਵੀਅਰ ਡਿਜ਼ਾਈਨ ਐਂਡ ਡਿਵੈਲਪਮੈਂਟ ਇੰਸਟੀਚਿਊਟ ਦੀ ਸਥਾਪਨਾ ਕੀਤੀ ਜਾ ਰਹੀ ਹੈ। ਇਸ ਸੰਸਥਾ ਦੀ ਸਥਾਪਨਾ ਲਈ ਰਾਜ ਸਰਕਾਰ ਨੇ 8 ਏਕੜ ਮੁਫ਼ਤ ਜ਼ਮੀਨ ਦਿੱਤੀ ਹੈ।

## ਸੜਕਾਂ ਤੇ ਪੁਲ

75. ਸਾਲ 2014-15 ਵਿਚ ਸੜਕ ਬੁਨਿਆਦੀ ਢਾਂਚੇ ਤੇ 3024 ਕਰੋੜ ਰੁਪਏ ਦੀ ਰਕਮ ਖ਼ਰਚ ਕੀਤੇ ਜਾਣ ਦੀ ਤਜਵੀਜ਼ ਹੈ, ਇਸ ਵਿਚ ਪੀ. ਆਈ.ਡੀ.ਬੀ. ਰਾਹੀਂ 1291 ਕਰੋੜ ਰੁਪਏ ਦਾ ਨਿਵੇਸ਼ ਵੀ ਸ਼ਾਮਲ ਹੈ। ਇਸ ਵਿਚ ਮੁੱਖ ਰਕਮਾਂ ਹੇਠ ਲਿਖੇ ਅਨੁਸਾਰ ਰੱਖੀਆਂ ਗਈਆਂ ਹਨ:-

- *1017 ਕਰੋੜ ਰੁਪਏ-ਸੜਕਾਂ ਦੇ ਨਿਰਮਾਣ ਅਤੇ ਬਿਹਤਰ ਬਣਾਉਣ ਲਈ;*
- *115 ਕਰੋੜ ਰੁਪਏ-ਉਚ ਪੱਧਰੀ ਪੁਲਾਂ ਲਈ;*
- *159 ਕਰੋੜ ਰੁਪਏ-ਆਰ.ਓ.ਬੀਜ਼/ਆਰ.ਯੂ.ਬੀਜ਼ ਲਈ;*
- *500 ਕਰੋੜ ਰੁਪਏ-ਪੇਂਡੂ ਲਿੰਕ ਸੜਕਾਂ ਅਤੇ ਪੇਂਡੂ ਸੜਕਾਂ ਨੂੰ ਬਿਹਤਰ ਬਣਾਉਣ ਲਈ;*
- *150 ਕਰੋੜ ਰੁਪਏ-ਪੰਜਾਬ ਰਾਜ ਸੜਕ ਸੈਕਟਰ ਪ੍ਰਾਜੈਕਟ ਅਧੀਨ 150 ਕਿਲੋਮੀਟਰ ਦੀਆਂ ਸੜਕਾਂ ਨੂੰ ਮਜ਼ਬੂਤ ਬਣਾਉਣ ਲਈ;*
- *70 ਕਰੋੜ ਰੁਪਏ-ਕੇਂਦਰੀ ਸੜਕ ਫ਼ੰਡ ਵੱਲੋਂ ਮੌਜੂਦਾ ਸੜਕ ਬੁਨਿਆਦੀ ਢਾਂਚੇ ਨੂੰ ਬਿਹਤਰ ਬਣਾਉਣ ਲਈ;*
- *302 ਕਰੋੜ ਰੁਪਏ-ਪ੍ਰਧਾਨ ਮੰਤਰੀ ਗਰਾਮ ਸੜਕ ਯੋਜਨਾ ਅਧੀਨ;*
- *711 ਕਰੋੜ ਰੁਪਏ-ਕੌਮੀ ਸ਼ਾਹ ਮਾਰਗਾਂ ਲਈ;*

[ ਵਿੱਤ ਅਤੇ ਯੋਜਨਾ ਮੰਤਰੀ ]

## ਢੋਆ-ਢੁਆਈ

76. ਢੋਆ-ਢੁਆਈ ਖੇਤਰ ਵਿਚ 383 ਕਰੋੜ ਰੁਪਏ ਖ਼ਰਚ ਕੀਤੇ ਜਾਣ ਦੀ ਤਜਵੀਜ਼ ਹੈ ਜਿਸ ਵਿਚ ਪੀ.ਆਈ.ਡੀ.ਬੀ. ਰਾਹੀਂ 357 ਕਰੋੜ ਰੁਪਏ ਦਾ ਨਿਵੇਸ਼ ਵੀ ਸ਼ਾਮਲ ਹੈ। ਸਾਲ 2014-15 ਲਈ ਯੋਜਨਾ ਤਜਵੀਜ਼ਾਂ:-

- *25 ਕਰੋੜ ਰੁਪਏ - ਪੀ.ਆਰ.ਟੀ.ਸੀ. ਦੇ ਆਧੁਨਿਕੀਕਰਣ ਅਤੇ ਵਿਕਾਸ ਲਈ*

- *75 ਕਰੋੜ ਰੁਪਏ - ਪਨਬਸ ਦੀਆਂ 265 ਆਮ ਬੱਸਾਂ ਦੀ ਤਬਦੀਲੀ ਅਤੇ 25 ਐਚ.ਵੀ.ਏ.ਸੀ. ਬੱਸਾਂ ਸ਼ੁਰੂ ਕਰਨ ਲਈ ਅਤੇ 10 ਸੁਪਰ ਇਨਟੈਗਰਲ ਕੋਚਾਂ ਲਈ*

- *3.50 ਕਰੋੜ ਰੁਪਏ - ਪੰਜਾਬ ਰੋਡਵੇਜ਼ ਦੇ ਕੰਪਿਊਟਰੀਕਰਣ ਲਈ*

## ਸ਼ਹਿਰੀ ਹਵਾਬਾਜ਼ੀ

77. ਦਸੰਬਰ, 2014 ਤੱਕ ਚੰਡੀਗੜ੍ਹ ਅੰਤਰਾਸ਼ਟਰੀ ਸਿਵਲ ਹਵਾਈ ਅੱਡਾ ਮੁਹਾਲੀ ਵਿਖੇ ਸ਼ੁਰੂ ਹੋ ਜਾਵੇਗਾ।

78. ਲੁਧਿਆਣਾ ਨੇੜੇ ਸਾਹਨੇਵਾਲ ਸਿਵਲ ਹਵਾਈ ਅੱਡੇ ਲਈ ਭਾਰਤੀ ਹਵਾਈ ਅੱਡਾ ਅਥਾਰਟੀ ਨੂੰ, ਉਹ ਕਾਰਜ ਕਰਨ ਲਈ ਜੋ ਉਡਾਣਾਂ ਨੂੰ ਘੱਟ ਦਿੱਸਣਯੋਗ ਪ੍ਰਸਥਿਤੀਆਂ ਵਿਚ ਵੀ ਉਤਰਨ ਵਿਚ ਮਦਦ ਕਰਨਗੇ, ਲਈ 7.5 ਏਕੜ ਭੂਮੀ ਸੌਂਪੀ ਗਈ ਹੈ। ਵੱਡੇ ਜੈੱਟ ਹਵਾਈ ਜਹਾਜ਼ਾਂ ਲਈ ਇਸ ਏਅਰ ਫੀਲਡ ਦੇ ਵਿਸਥਾਰ ਅਤੇ ਵਿਕਾਸ ਲਈ 322 ਏਕੜ ਵਾਧੂ ਭੂਮੀ ਪ੍ਰਾਪਤ ਕੀਤੀ ਜਾ ਰਹੀ ਹੈ।

79. ਬਠਿੰਡਾ ਵਿਖੇ ਸਿਵਲ ਏਨਕਲੇਵ ਇਮਾਰਤ ਦੀ ਉਸਾਰੀ ਦਾ ਕਾਰਜ ਮੁਕੰਮਲ ਹੋ ਗਿਆ ਹੈ ਅਤੇ ਕਾਰਜਸ਼ੀਲ ਹੋਣ ਲਈ ਤਿਆਰ ਹੈ। ਭਾਰਤ ਸਰਕਾਰ ਦੇ ਸੁਰੱਖਿਆ ਮੰਤਰਾਲਿਆ ਨੇ ਬਠਿੰਡਾ ਨੇੜੇ ਭਾਰਤੀ ਏਅਰ ਫੋਰਸ ਸਟੇਸ਼ਨ ਭੀਸੀਆਣਾ ਤੋਂ ਦੋ ਸਿਵਲ ਕਮਰਸ਼ੀਅਲ ਹਵਾਈ ਉਡਾਣਾਂ ਸ਼ੁਰੂ ਕਰਨ ਲਈ ਆਪਣੀ ਪ੍ਰਵਾਨਗੀ ਦੇ ਦਿੱਤੀ ਹੈ। ਸਿਵਲ ਹਵਾਈ ਅੱਡੇ ਦੀ ਉਸਾਰੀ ਲਈ ਜ਼ਿਲ੍ਹਾ ਬਠਿੰਡਾ ਵਿਖੇ ਪਿੰਡ ਵਿਰਕ ਕਲਾਂ ਵਿਚ 3.55 ਕਰੋੜ ਰੁਪਏ ਦੀ ਲਾਗਤ ਨਾਲ 40 ਏਕੜ ਭੂਮੀ ਭਾਰਤੀ ਹਵਾਈ ਅੱਡਾ ਅਥਾਰਟੀ ਨੂੰ ਸੌਂਪੀ ਗਈ ਹੈ।

## ਕਲਾ ਅਤੇ ਸਭਿਆਚਾਰ

80. ਰਾਜ ਸਰਕਾਰ ਦੀ ਅਮੀਰ ਸਭਿਆਚਾਰਕ ਵਿਰਾਸਤ ਦੀ ਸਾਂਭ-ਸੰਭਾਲ, ਸੁਰੱਖਿਆ ਅਤੇ ਪੇਸ਼ਕਾਰੀ ਪ੍ਰਤੀ ਵਚਨਬੱਧ ਹੈ। ਖਟਕੜ ਕਲਾਂ ਵਿਖੇ 16.51 ਕਰੋੜ ਰੁਪਏ ਦੀ ਲਾਗਤ ਨਾਲ ਸ਼ਹੀਦ-ਏ-ਆਜ਼ਮ ਸ਼ਹੀਦ ਭਗਤ ਸਿੰਘ ਮਿਊਜ਼ਿਅਮ ਨੂੰ ਅਪਗਰੇਡ ਕੀਤਾ ਗਿਆ ਹੈ। ਸੈਰ-ਸਪਾਟੇ ਲਈ 215 ਕਰੋੜ ਰੁਪਏ ਦਾ ਖ਼ਰਚ ਹੈ ਜਿਸ ਵਿਚ ਪੀ.ਆਈ.ਡੀ.ਬੀ. ਰਾਹੀਂ 70 ਕਰੋੜ ਰੁਪਏ ਦਾ ਨਿਵੇਸ਼ ਸ਼ਾਮਲ ਹੈ। ਮਹੱਤਵਪੂਰਨ ਖ਼ਰਚਿਆਂ ਵਿਚ ਸੈਰ ਸਪਾਟਾ ਬੁਨਿਆਦੀ ਢਾਂਚੇ ਦੇ ਵਿਕਾਸ ਲਈ 83 ਕਰੋੜ ਰੁਪਏ ਦੇ ਖ਼ਰਚੇ ਸ਼ਾਮਲ ਹਨ। ਇਸ ਵਿਚ ਗੋਬਿੰਦਗੜ੍ਹ ਦਾ ਕਿਲ੍ਹਾ ਸ਼ਾਮਲ ਹੈ ਅਤੇ 70 ਕਰੋੜ ਰੁਪਏ ਹੇਠ ਦੱਸੇ ਯਾਦਗਾਰੀ ਸਮਾਰਕਾਂ ਲਈ ਹਨ-

- *ਜੰਗ-ਏ-ਅਜ਼ਾਦੀ ਮੈਮੋਰੀਅਲ, ਕਰਤਾਰਪੁਰ (ਜਲੰਧਰ)*
- *ਗੁਰੂ ਰਵੀਦਾਸ ਮੈਮੋਰੀਅਲ, ਖੁਰਾਲਗੜ੍ਹ (ਹੁਸ਼ਿਆਰਪੁਰ)*
- *ਭਗਵਾਨ ਬਾਲਮੀਕ ਜੀ ਯਾਦਗਾਰ, (ਅੰਮ੍ਰਿਤਸਰ)*
- *ਸ਼ਹੀਦ ਊਧਮ ਸਿੰਘ ਜੀ, ਸੁਨਾਮ*
- *ਬਾਬਾ ਮੋਤੀ ਰਾਮ ਮਹਿਰਾ ਜੀ, ਫਤਹਿਗੜ੍ਹ ਸਾਹਿਬ*
- *ਸਵਾਮੀ ਵਿਵੇਕਾਨੰਦ ਜੀ*
- *ਗਿਰਜਾ ਨੰਦ ਜੀ, ਕਰਤਾਰਪੁਰ*
- *ਬਾਬਾ ਜੀਵਨ ਸਿੰਘ ਮੈਮੋਰੀਅਲ, ਅਨੰਦਪੁਰ ਸਾਹਿਬ*
- *ਸਮਾਰਕਾਂ ਦੇ ਬੁਨਿਆਦੀ ਢਾਂਚੇ ਦੇ ਵਿਕਾਸ ਲਈ 60 ਕਰੋੜ ਰੁਪਏ* (ਥੰਪਿੰਗ)

## ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ

81. ਵਾਤਾਵਰਣ ਸੁਧਾਰ, ਕੁਦਰਤੀ ਸਰੋਤਾਂ ਦੀ ਸੰਭਾਲ ਅਤੇ ਪ੍ਰਸਾਰ ਲਈ ਪੰਜਾਬ ਰਾਜ ਵਿਗਿਆਨ ਅਤੇ ਤਕਨਾਲੋਜੀ ਇਕ ਨੋਡਲ ਏਜੰਸੀ ਹੈ। ਇਹ ਰਾਜ ਵਿਚ ਸੰਸਥਾਨਕ ਅਤੇ ਸਰਕਾਰੀ ਇਮਾਰਤਾਂ ਊਰਜਾ ਕੁਸ਼ਲਤਾ ਦੀ ਧਾਰਣਾ ਦਾ

[ ਵਿੱਤ ਅਤੇ ਯੋਜਨਾ ਮੰਤਰੀ ]

ਪ੍ਰਦਰਸ਼ਨ ਕਰਦੀ ਹੈ। ਇਸ ਦੇ ਫ਼ਲਸਰੂਪ ਪੁਸ਼ਪਾ ਗੁਜਰਾਲ ਸਾਇੰਸ ਸਿਟੀ ਨੂੰ ਦੂਸਰਾ ਰਾਸ਼ਟਰੀ ਉਰਜਾ ਸੰਭਾਲ ਅਵਾਰਡ 2013 ਦਿੱਤਾ ਗਿਆ ਹੈ।

82. ਰਾਜ ਸਰਕਾਰ ਨੇ ਖੇਤਾਂ ਵਿਚ ਝੋਨੇ ਦੀ ਪਰਾਲੀ ਨੂੰ ਸਾੜਨ ਤੋਂ ਰੋਕਣ ਲਈ ਕਦਮ ਚੁੱਕੇ ਹਨ। ਪਰਾਲੀ ਦੇ ਪ੍ਰਬੰਧਨ ਅਤੇ ਵਰਤੋਂ ਦੀ ਨੀਤੀ ਤੇ ਵਿਚਾਰ ਹੋ ਰਹੀ ਹੈ। ਪੰਜਾਬ ਰਾਜ ਸਾਇੰਸ ਅਤੇ ਤਕਨਾਲੋਜੀ ਕੌਂਸਲ ਨੇ ਵੱਡੇ ਪੱਧਰ ਤੇ ਸਰੋਤ ਅਨੁਕੂਲ ਇੱਟਾਂ ਬਣਾਉਣ ਲਈ ਇੱਟ ਉਦਯੋਗ ਨੂੰ ਪ੍ਰੋਤਸਾਹਿਤ ਕੀਤਾ ਹੈ ਜਿਸ ਦੇ ਫਲਸਰੂਪ ਰਾਜ ਵਿਚ ਤਿੰਨ ਮਸ਼ੀਨੀ ਕ੍ਰਿਤ ਪਲਾਂਟ ਅਰੰਭ ਹੋ ਗਏ ਹਨ।

83. ਪੰਜਾਬ ਬਾਇਓ ਤਕਨਾਲੋਜੀ ਇਨਕੁਬੇਟਰ ਇਕ ਸਰਕਾਰੀ ਅਦਾਰਾ ਹੈ ਜੋ ਕਿ ਨਾਲੇਜ ਸਿਟੀ ਦਾ ਇਕ ਅਨਿਖੜਵਾਂ ਹਿੱਸਾ ਹੈ ਅਤੇ ਐੱਸ.ਏ.ਐੱਸ. ਨਗਰ, ਮੋਹਾਲੀ ਵਿਚ ਵਿਕਸਿਤ ਕੀਤਾ ਜਾ ਰਿਹਾ ਹੈ, ਜੋ ਕਿ ਟੈਸਟਿੰਗ ਕਰਨ, ਖੇਤੀਬਾੜੀ, ਖੁਰਾਕ, ਵਾਤਾਵਰਣ ਅਤੇ ਸਬੰਧਤ ਸੈਕਟਰਾਂ ਦੇ ਪ੍ਰਮਾਣੀਕਰਣ ਲਈ ਕਾਰਜਸ਼ੀਲ ਹੈ। ਚਾਵਲ/ਬਾਸਮਤੀ ਚਾਵਲ ਨੂੰ ਟੈਸਟ ਕਰਨ ਲਈ ਇਕ ਲੈਬਾਰਟਰੀ ਸਥਾਪਤ ਕੀਤੀ ਜਾ ਰਹੀ ਹੈ।

## ਸਿੱਖਿਆ

84. ਹਾਲ ਹੀ ਵਿਚ ਜਾਰੀ ਹੋਏ ਸਕੂਲ ਸਿੱਖਿਆ ਅੰਕੜਿਆਂ ਦੇ ਅਨੁਸਾਰ ਪੰਜਾਬ ਰਾਜ ਭਾਰਤ ਦੇ ਪਹਿਲੇ ਦਸ ਰਾਜਾਂ ਵਿਚ ਸ਼ਾਮਲ ਹੈ ਜਿਸ ਵਿਚ ਇਸ ਦੀ ਸਥਿਤੀ ਸਾਲ 2012 ਵਿਚ ਤੇਰਵੇਂ ਸਥਾਨ ਤੋਂ ਸੁਧਰ ਕੇ ਛੇਵੇਂ ਸਥਾਨ ਤੇ ਆ ਗਈ ਹੈ।

85. ਸਕੂਲ ਸਿੱਖਿਆ ਲਈ ਬਜਟ ਲਈ ਰਾਖਵੀਆਂ ਰਕਮਾਂ ਨੂੰ ਸਾਲ 2013-14 ਵਿਚ 1275 ਕਰੋੜ ਰੁਪਏ ਤੋਂ ਵਧਾਅ ਕੇ ਸਾਲ 2014-15 ਵਿਚ 1859 ਕਰੋੜ ਰੁਪਏ ਕਰ ਦਿੱਤਾ ਗਿਆ ਹੈ ਜਿਸ ਵਿਚ ਪੀ.ਆਈ.ਡੀ.ਬੀ. ਦੁਆਰਾ ਦਿੱਤੇ ਜਾਣ ਵਾਲੇ 85 ਕਰੋੜ ਰੁਪਏ ਸ਼ਾਮਲ ਹਨ। ਕੇਂਦਰ ਦੇ ਹਿੱਸੇ ਸਮੇਤ ਰਾਖਵੀਆਂ ਰੱਖੀਆਂ ਰਕਮਾਂ ਹੇਠ ਲਿਖੇ ਅਨੁਸਾਰ ਹਨ:-

- *898 ਕਰੋੜ ਰੁਪਏ-ਸਰਵ ਸ਼ਿਕਸ਼ਾ ਅਭਿਆਨ ਪ੍ਰੋਗਰਾਮ ਲਈ*
- *300 ਕਰੋੜ ਰੁਪਏ-ਮਿੱਡ-ਡੇ-ਮੀਲ ਯੋਜਨਾ ਲਈ*

- *260 ਕਰੋੜ ਰੁਪਏ-6ਵੀਂ ਕਲਾਸ ਤੋਂ 12 ਕਲਾਸ ਤੱਕ ਕੰਪਿਊਟਰ ਸਿੱਖਿਆ ਦੇ ਆਈ.ਸੀ.ਟੀ ਪ੍ਰਾਜੈਕਟ ਲਈ*

- *121 ਕਰੋੜ ਰੁਪਏ-ਰਾਸ਼ਟਰੀ ਮਾਧਿਅਮਿਕ ਸ਼ਿਕਸ਼ਾ ਅਭਿਆਨ (ਆਰ.ਐਮ.ਐਸ.ਏ) ਲਈ*

- *26 ਕਰੋੜ ਰੁਪਏ- ਸਿੱਖਿਆ ਪੱਖੋਂ ਪਛੜੇ ਬਲਾਕਾਂ ਵਿਚ 21 ਮਾਡਲ ਸਕੂਲਾਂ ਅਤੇ 21 ਗਰਲਜ਼ ਹੋਸਟਲਾਂ ਦਾ ਆਵਰਤੀ ਖਰਚਿਆਂ ਲਈ*

- *21 ਕਰੋੜ ਰੁਪਏ-ਸਾਕਸ਼ਰ ਭਾਰਤ ਮਿਸ਼ਨ ਲਈ*

- *18 ਕਰੋੜ ਰੁਪਏ-ਕਿੱਤਾ ਮੁਖੀ ਸਿੱਖਿਆ ਪ੍ਰੋਗਰਾਮ ਲਈ*

- *10 ਕਰੋੜ ਰੁਪਏ-ਐਜੂਸੈਟ ਪ੍ਰਾਜੈਕਟ ਲਈ*

- *10 ਕਰੋੜ ਰੁਪਏ-ਹੋਣਹਾਰ ਵਿਦਿਆਰਥੀਆਂ ਨੂੰ ਵਜ਼ੀਫੇ ਦੇਣ ਲਈ*

86. ਅਧਿਆਪਕਾਂ ਦੀ ਭਰਤੀ ਨੂੰ ਸਰਕਾਰ ਨੇ ਉੱਚ ਤਰਜੀਹ ਦਿੱਤੀ ਹੈ। ਸਾਲ 2007 ਤੋਂ ਹੁਣ ਤੱਕ 42850 ਨਵੇਂ ਅਧਿਆਪਕਾਂ ਦੀ ਭਰਤੀ ਕੀਤੀ ਗਈ ਹੈ ਅਤੇ ਰਾਜ ਸਰਕਾਰ ਸਾਲ 2014-15 ਦੌਰਾਨ 13698 ਅਧਿਆਪਕਾਂ ਦੀ ਭਰਤੀ ਕਰਨ ਦੀ ਪ੍ਰਕਿਰਿਆ ਅਧੀਨ ਹੈ। ਰਾਜ ਸਰਕਾਰ ਨੇ ਜੇ.ਬੀ.ਟੀ./ਈ.ਟੀ.ਟੀ. ਦੇ 167 ਨੇਤਰਹੀਣ ਅਧਿਆਪਕਾਂ ਦੀਆ ਅਸਾਮੀਆਂ ਦੇ ਬੈਕਲਾਗ ਅਤੇ ਨਿੱਜੀ ਤੌਰ ਤੇ ਚਲਾਏ ਜਾ ਰਹੇ ਮਾਨਤਾ ਪ੍ਰਾਪਤ ਹੈਡਿਡ ਸਕੂਲਾਂ ਵਿਚ ਵਿਭਿੰਨ ਕਾਡਰਾਂ ਦੀਆਂ 4445 ਖਾਲੀ ਅਸਾਮੀਆਂ ਨੂੰ ਭਰਨ ਦਾ ਵੀ ਫੈਸਲਾ ਕੀਤਾ ਹੈ। 12ਵੀਂ ਯੋਜਨਾ ਦੇ ਅੰਤ ਤੱਕ ਰਾਜ ਦਾ ਟੀਚਾ 100 ਫ਼ੀਸਦ ਜੀ.ਈ.ਆਰ, 100 ਫ਼ੀਸਦ ਐੱਨ.ਈ.ਆਰ, ਜ਼ੀਰੋ ਡਰਾਪ ਆਊਟ ਅਤੇ 100 ਫ਼ੀਸਦ ਪ੍ਰਾਪਤ ਕਰਨ ਦਾ ਹੈ। 2011 ਮਰਦਮਸ਼ੁਮਾਰੀ ਅਨੁਸਾਰ ਭਾਰਤ ਦੇ ਪੱਧਰ ਤੇ 74.04 ਫ਼ੀਸਦ ਦੇ ਮੁਕਾਬਲੇ ਰਾਜ ਦੀ ਸਾਖਰਤਾ ਦਰ ਵਿਚ 76.7 ਫ਼ੀਸਦ ਦਾ ਸੁਧਾਰ ਆਇਆ ਹੈ।

87. ਆਪਣੀ ਨਵੀਂ ਪੀੜ੍ਹੀ ਨੂੰ ਸਰਬਉੱਚ ਸਿੱਖਿਆ ਪ੍ਰਾਪਤ ਕਰਨ ਲਈ ਉਤਸ਼ਾਹਿਤ ਕਰਨ ਹਿੱਤ 1 ਅਗਸਤ, 2013 ਨੂੰ ਡਾ: ਹਰਗੋਬਿੰਦ ਖੁਰਾਣਾ ਵਜ਼ੀਫਾ ਯੋਜਨਾ ਸ਼ੁਰੂ ਕੀਤੀ ਗਈ ਹੈ। ਕੁਲ 3288 ਹੁਸ਼ਿਆਰ ਵਿਦਿਆਰਥੀਆਂ, ਜਿਨ੍ਹਾਂ ਦੇ ਦਸਵੀਂ ਦੀ ਪਰੀਖਿਆ ਵਿਚ ਘੱਟੋ-ਘੱਟ 80 ਫ਼ੀਸਦ ਨੰਬਰ ਸਨ, ਨੂੰ

[ ਵਿੱਤ ਅਤੇ ਯੋਜਨਾ ਮੰਤਰੀ ]

30,000 ਰੁਪਏ ਸਾਲਾਨਾ ਵਜ਼ੀਫੇ ਲਈ ਚੁਣਿਆ ਗਿਆ ਹੈ। ਸਾਲਾਨਾ ਯੋਜਨਾ 2014-15 ਵਿਚ ਇਸ ਯੋਜਨਾ ਲਈ 10 ਕਰੋੜ ਰੁਪਏ ਦਾ ਖ਼ਰਚ ਰਾਖਵਾਂ ਕੀਤਾ ਗਿਆ ਹੈ।

88. ਸਰਕਾਰੀ ਸਕੂਲਾਂ ਦੇ ਗਰੀਬ ਅਤੇ ਹੁਸ਼ਿਆਰ ਵਿਦਿਆਰਥੀਆਂ ਨੂੰ ਗੁਣਵੱਤਾ ਵਾਲੀ ਸਿੱਖਿਆ ਦੇਣ ਲਈ ਰਾਜ ਨੇ ਅੰਮ੍ਰਿਤਸਰ, ਬਠਿੰਡਾ, ਜਲੰਧਰ, ਲੁਧਿਆਣਾ, ਮੋਹਾਲੀ ਅਤੇ ਪਟਿਆਲਾ ਜ਼ਿਲ੍ਹਿਆਂ ਵਿਚ 500 ਵਿਦਿਆਰਥੀ ਪ੍ਰਤੀ ਸਕੂਲ ਦੀ ਸਮਰੱਥਾ ਵਾਲੇ 6 ਰਿਹਾਇਸ਼ੀ ਸਕੂਲਾਂ ਦੀ ਸਥਾਪਨਾ ਕੀਤੀ ਹੈ। ਇਹ ਸਕੂਲ ਸਰਕਾਰੀ ਸਕੂਲਾਂ ਦੇ 10ਵੀਂ ਜਮਾਤ ਵਿਚ 80 ਫ਼ੀਸਦ ਅਤੇ ਇਸ ਤੋਂ ਵੱਧ ਨੰਬਰ ਪ੍ਰਾਪਤ ਕਰਨ ਵਾਲੇ 11ਵੀਂ ਅਤੇ 12ਵੀਂ ਜਮਾਤ ਦੇ ਵਿਦਿਆਰਥੀਆਂ ਨੂੰ ਅੰਗਰੇਜ਼ੀ ਮਾਧਿਅਮ ਵਿਚ ਮੁਫ਼ਤ ਸਿੱਖਿਆ ਉਪਲਬੱਧ ਕਰਵਾਉਣਗੇ। ਇਨ੍ਹਾਂ ਸਕੂਲਾਂ ਦੀਆਂ ਕਲਾਸਾਂ ਮਿਤੀ 1 ਅਗਸਤ, 2014 ਤੋਂ ਸ਼ੁਰੂ ਹੋਣਗੀਆਂ।

89. ਸਿੱਖਿਆ ਵਿਭਾਗ 20,369 ਸਕੂਲਾਂ ਵਿਚ ਮਿੱਡ-ਡੇ-ਮੀਲ ਯੋਜਨਾ ਸਫਲਤਾ ਪੂਰਵਕ ਲਾਗੂ ਕਰ ਰਿਹਾ ਹੈ ਜਿਸ ਅਧੀਨ ਲਗਭਗ 18 ਲੱਖ ਵਿਦਿਆਰਥੀਆਂ ਨੂੰ ਮਿੱਡ-ਡੇ-ਮੀਲ ਦਿੱਤਾ ਜਾ ਰਿਹਾ ਹੈ। ਐਲੀਮੈਂਟਰੀ ਪੱਧਰ ਤੇ ਸਾਰੇ ਸਕੂਲ ਵਿਦਿਆਰਥੀਆਂ ਅਤੇ ਸੈਕੰਡਰੀ ਪੱਧਰ ਤੇ ਸਾਰੇ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਸਰਕਾਰ ਵੱਲੋਂ ਮੁਫ਼ਤ ਪੁਸਤਕਾਂ ਮਿਲਦੀਆਂ ਹਨ।

90. 6ਵੀਂ ਤੋਂ 12ਵੀਂ ਜਮਾਤ ਦੇ ਵਿਦਿਆਰਥੀਆਂ ਨੂੰ ਕੰਪਿਊਟਰ ਸਿੱਖਿਆ ਦੇਣ ਲਈ ਆਈ.ਸੀ.ਟੀ. ਪ੍ਰਾਜੈਕਟ ਅਧੀਨ 6487 ਸਕੂਲ ਕਵਰ ਕੀਤੇ ਗਏ ਹਨ। ਐਜੂਸੈੱਟ ਪ੍ਰੋਗਰਾਮ ਅਧੀਨ, ਸਾਰੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ/ਸਰਕਾਰੀ ਹਾਈ ਸਕੂਲਾਂ ਵਿਚ 2789 ਰਿਸੀਵ ਓਨਲੀ ਟਰਮੀਨਲਜ਼ (ਆਰ.ਓ.ਟੀ) ਲਗਾਏ ਗਏ ਹਨ। ਸੀਨੀਅਰ ਸੈਕੰਡਰੀ/ਸੈਕੰਡਰੀ ਸਕੂਲਾਂ ਵਿਚ 2983 ਐਜੂਸੈੱਟ ਲਾਇਬ੍ਰੇਰੀਆਂ ਸਥਾਪਿਤ ਕੀਤੀਆਂ ਗਈਆ ਹਨ। ਇਨ੍ਹਾਂ ਲਾਇਬ੍ਰੇਰੀਆਂ ਰਾਹੀਂ ਸਰਕਾਰੀ ਸਕੂਲਾਂ ਵਿਚ 6ਵੀਂ ਤੋਂ 12ਵੀਂ ਜਮਾਤ ਵਿਚ ਪੜ੍ਹ ਰਹੇ ਵਿਦਿਆਰਥੀ ਆਪਣੀ ਪਸੰਦ ਦੇ ਮਲਟੀ ਮੀਡੀਆ ਦੇ ਨਾਲ-ਨਾਲ ਲੈਕਚਰਾਂ ਨੂੰ ਦੇਖ ਅਤੇ ਸੁਣ ਸਕਣਗੇ।

## ਉਚੇਰੀ ਸਿੱਖਿਆ

91. ਉਚੇਰੀ ਸਿੱਖਿਆ ਨੂੰ ਵਿਦਿਆਰਥੀਆਂ ਦੀਆਂ ਲੋੜਾਂ ਅਨੁਸਾਰ ਵਧੇਰੇ ਲਾਹੇਵੰਦ ਬਣਾਉਣ ਲਈ ਯੋਜਨਾ ਤਿਆਰ ਕਰਣ, ਲਾਗੂਕਰਣ, ਨਿਰੀਖਣ ਅਤੇ ਗੁਣਵੱਤਾ ਵਾਲੀਆਂ ਪਹਿਲਕਦਮੀਆਂ ਕਰਨ ਲਈ ਪੰਜਾਬ ਉਚੇਰੀ ਸਿੱਖਿਆ ਕੌਂਸਲ ਦੀ ਸਥਾਪਨਾ ਕੀਤੀ ਗਈ। ਉਚੇਰੀ ਸਿੱਖਿਆ ਵਿਚ ਵਧੇਰੇ ਨਿਪੁੰਨਤਾ, ਪਾਰਦਰਸ਼ਤਾ ਦੇ ਉਚੇਰੇ ਪੱਧਰ ਪ੍ਰਾਪਤ ਕਰਨ ਲਈ ਰਾਸ਼ਟਰੀਯ ਉਚਤਰ ਸ਼ਿਕਸ਼ਾ ਅਭਿਆਨ ਨੂੰ ਅਮਲ ਵਿੱਚ ਲਿਆਂਦਾ ਜਾਵੇਗਾ। ਇਸ ਪ੍ਰੋਗਰਾਮ ਅਧੀਨ 13 ਸਰਕਾਰੀ ਕਾਲਜਾਂ ਵਿਚ ਵੱਖ-ਵੱਖ ਗਤੀਵਿਧੀਆਂ, ਜਿਵੇਂ ਕਿ ਚਾਰ ਮੌਜੂਦਾ ਡਿਗਰੀ ਕਾਲਜਾਂ ਨੂੰ ਆਦਰਸ਼ ਡਿਗਰੀ ਕਾਲਜਾਂ ਵਿੱਚ ਅਪਗ੍ਰੇਡ ਕਰਨ, 2 ਨਵੇਂ ਆਦਰਸ਼ ਕਾਲਜਾਂ ਦੀ ਸਥਾਪਨਾ ਕਰਨ, ਉਚੇਰੀ ਸਿੱਖਿਆ ਦੇ 2 ਨਵੇਂ ਪੇਸ਼ੇਵਰਾਨਾ ਕਾਲਜਾਂ ਨੂੰ ਕਿੱਤਾ ਮੁੱਖੀ ਬਣਾਉਣ ਲਈ 100 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਹੈ। ਰਾਜ ਸਰਕਾਰ ਨੇ ਸਾਲ 2013-14 ਦੌਰਾਨ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੂੰ 148 ਕਰੋੜ ਰੁਪਏ ਦੀ ਰਕਮ ਜਾਰੀ ਕੀਤੀ। ਸਾਲ 2014-15 ਦੌਰਾਨ ਇਸ ਮੰਤਵ ਵਾਸਤੇ 161 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਹੈ।

## ਖੇਡਾਂ

92. ਸਾਲ 2014-15 ਲਈ ਵਿਭਾਗ ਦਾ ਅਨੁਮਾਨਤ ਖ਼ਰਚ 33 ਕਰੋੜ ਹੈ। ਮਹੱਤਵਪੂਰਨ ਸਕੀਮਾਂ ਹੇਠ ਲਿਖੇ ਅਨੁਸਾਰ ਹਨ:-

- *13 ਕਰੋੜ ਰੁਪਏ- 1233 ਪਿੰਡਾਂ ਵਿੱਚ ਖੇਡ ਮੈਦਾਨ ਸਹੂਲਤਾਂ ਨੂੰ ਵਿਕਸਿਤ ਕਰਨ ਹਿੱਤ ਪੰਚਾਇਤ ਯੁਵਾ ਕ੍ਰੀੜਾ ਔਰ ਖੇਲ ਅਭਿਆਨ ਯੋਜਨਾ ਲਈ;*

- *2 ਕਰੋੜ ਰੁਪਏ-ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦੀ ਯਾਦ ਵਿੱਚ ਜ਼ਿਮਨੇਜ਼ੀਅਮ ਦੇ ਸਾਜ਼ੋ ਸਮਾਨ ਸਾਹਿਬਜ਼ਾਦਾ ਜੋਰਾਵਰ ਸਿੰਘ ਜੀ ਦੀ ਯਾਦ ਵਿੱਚ ਖੇਡ ਸਮੱਗਰੀ ਲਈ ;*

- *3 ਕਰੋੜ ਰੁਪਏ- ਰਾਸ਼ਟਰੀ/ਅੰਤਰਰਾਸ਼ਟਰੀ ਖੇਡ ਸਮਾਗਮ ਕਰਵਾਉਣ ਲਈ;*

[ ਵਿੱਤ ਅਤੇ ਯੋਜਨਾ ਮੰਤਰੀ ]

- *3 ਕਰੋੜ ਰੁਪਏ- ਪੇਂਡੂ ਯੁਵਾ/ਖੇਡ ਕਲੱਬਾਂ ਲਈ ;*
- *7 ਕਰੋੜ ਰੁਪਏ- ਕੌਮੀ ਸੇਵਾ ਯੋਜਨਾ ਲਈ।*

93. ਰਾਜ ਸਰਕਾਰ ਰਾਜ ਵਿੱਚ ਖੇਡਾਂ ਨੂੰ ਉਤਸ਼ਾਹਿਤ ਕਰਨ ਲਈ ਸੁਹਿਰਦ ਯਤਨ ਕਰ ਰਹੀ ਹੈ। ਵੱਖਰੀਆਂ ਖੇਡ ਸੁਵਿਧਾਵਾਂ ਮੁਹੱਈਆ ਕਰਵਾਉਣ ਦੇ ਦ੍ਰਿਸ਼ਟੀਕੋਣ ਨਾਲ ਇੱਕ ਵਿਆਪਕ ਖੇਡ ਨੀਤੀ ਤਿਆਰ ਕੀਤੀ ਗਈ ਹੈ। ਇਸ ਨੀਤੀ ਅਨੁਸਾਰ ਓਲੰਪਿਕਸ, ਏਸ਼ੀਅਨ ਅਤੇ ਕਾਮਨਵੈੱਲਥ ਖੇਡਾਂ ਵਿੱਚ ਸੋਨੇ ਦੇ ਤਗਮੇ ਪ੍ਰਾਪਤ ਕਰਨ ਵਾਲਿਆਂ ਨੂੰ ਮਿਲਣ ਵਾਲੇ ਨਕਦ ਲਾਭ ਕ੍ਰਮਵਾਰ 2.25 ਕਰੋੜ, 26 ਲੱਖ ਅਤੇ 16 ਲੱਖ ਰੁਪਏ ਕਰ ਦਿੱਤੇ ਗਏ ਹਨ। ਚਾਂਦੀ ਅਤੇ ਕਾਂਸੇ ਦੇ ਤਗਮੇ ਜਿੱਤਣ ਵਾਲਿਆਂ ਨੂੰ ਮਿਲਣ ਵਾਲੀ ਰਕਮ ਵਿਚ ਵੀ ਚੋਖਾ ਵਾਧਾ ਕੀਤਾ ਗਿਆ ਹੈ। ਸਰਕਾਰ ਨੇ ਓਲੰਪਿਕਸ, ਏਸ਼ੀਅਨ ਅਤੇ ਕਾਮਨਵੈੱਲਥ ਖੇਡਾਂ ਵਿਚ ਤਗਮੇ ਜਿੱਤਣ ਵਾਲੇ ਖਿਡਾਰੀਆਂ ਲਈ 125 ਆਸਾਮੀਆਂ ਦੀ ਸਿਰਜਣਾ ਕਰਨ ਦਾ ਫੈਸਲਾ ਕੀਤਾ ਹੈ।

94. ਸਰਕਾਰ ਨੇ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ 41.50 ਕਰੋੜ ਰੁਪਏ ਦੀ ਲਾਗਤ ਵਾਲੇ ਇੱਕ ਅੰਤਰਰਾਸ਼ਟਰੀ ਪੱਧਰ ਦੇ ਹਾਕੀ ਸਟੇਡੀਅਮ ਦਾ ਨਿਰਮਾਣ ਕੀਤਾ ਹੈ। ਇਸ ਤੋਂ ਇਲਾਵਾ 200 ਕਰੋੜ ਰੁਪਏ ਦੀ ਲਾਗਤ ਨਾਲ 6 ਹਾਕੀ ਸਟੇਡੀਅਮ ਅਤੇ 10 ਬਹੁ ਮੰਤਵੀ ਸਟੇਡੀਅਮ ਬਣਾਏ ਅਤੇ ਮੁਰੰਮਤ ਕੀਤੇ ਗਏ ਹਨ।

95. ਸਰਕਾਰ ਰਾਜ ਦੇ ਖਿਡਾਰੀਆਂ ਨੂੰ ਆਧੁਨਿਕ ਖੇਡ ਸਹੂਲਤਾਂ ਮੁਹੱਈਆ ਕਰਵਾਉਣ ਲਈ ਵਚਨਬੱਧ ਹੈ। ਬਠਿੰਡਾ ਵਿਖੇ 6.48 ਕਰੋੜ ਰੁਪਏ ਦੀ ਲਾਗਤ ਨਾਲ ਬਹੁਮੰਤਵੀ ਸਟੇਡੀਅਮ, ਇਕ ਅੱਠ ਲੇਨ ਸਿੰਥੈਟਿਕ ਅਥਲੈਟਿਕ ਟਰੈਕ ਅਤੇ ਮਾਹਿਲਪੁਰ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ 5.45 ਕਰੋੜ ਰੁਪਏ ਦੀ ਲਾਗਤ ਨਾਲ ਸਿੰਥੈਟਿਕ ਫੁਟਬਾਲ ਗਰਾਊਂਡ ਤਿਆਰ ਕੀਤਾ ਜਾਵੇਗਾ।

96. ਰਵਾਇਤੀ ਖੇਡ ਸਰਕਲ ਕਬੱਡੀ ਨੂੰ ਹੱਲਾਸ਼ੇਰੀ ਦੇਣ ਲਈ ਰਾਜ ਵਿਚ 30 ਨਵੰਬਰ ਤੋਂ 14 ਦਸੰਬਰ, 2013 ਤੱਕ ਚੌਥੇ ਕਬੱਡੀ ਵਿਸ਼ਵ ਕੱਪ ਦਾ ਆਯੋਜਨ ਕੀਤਾ ਗਿਆ ਜਿਸ ਵਿਚ 11 ਪੁਰਸ਼ ਟੀਮਾਂ ਅਤੇ 8 ਇਸਤਰੀ ਟੀਮਾਂ ਨੇ ਭਾਗ ਲਿਆ। ਪੁਰਸ਼ ਟੀਮਾਂ ਵਿਚੋਂ ਜੇਤੂ ਟੀਮ ਨੂੰ 2 ਕਰੋੜ ਰੁਪਏ ਦਾ ਪੁਰਸਕਾਰ ਦਿੱਤਾ ਗਿਆ। ਇਸ ਟੂਰਨਾਮੈਂਟ ਵਿਚ ਕੁੱਲ ਇਨਾਮਾਂ ਦੀ ਰਾਸ਼ੀ 6.92 ਕਰੋੜ ਰੁਪਏ ਸੀ। ਪੰਜਾਬ ਸਰਕਾਰ ਰਾਜ ਦੀਆਂ ਰਵਾਇਤੀ ਖੇਡਾਂ ਨੂੰ ਉਤਸ਼ਾਹਿਤ ਕਰਨਾ

ਜਾਰੀ ਰੱਖੇਗੀ।

97. ਸਰਵੋਤਮ ਅਥਲੀਟਾਂ ਨੂੰ ਵੱਡੀ ਗਿਣਤੀ ਵਿਚ ਤਿਆਰ ਕਰਨ ਅਤੇ ਉਨ੍ਹਾਂ ਨੂੰ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਮੁਕਾਬਲਿਆਂ ਵਿਚ ਸੰਭਾਵੀ ਮੈਡਲ ਜੇਤੂਆਂ ਵਜੋਂ ਸਿਖਲਾਈ ਦੇਣ ਲਈ ਪੰਜਾਬ ਸਰਕਾਰ ਨੇ ਐੱਸ.ਏ.ਐੱਸ ਨਗਰ ਵਿਖੇ ਪੰਜਾਬ ਇੰਸਟੀਚਿਊਟ ਆਫ ਸਪੋਰਟਸ (ਪੀ.ਆਈ.ਐਸ.) ਸਥਾਪਤ ਕਰਨ ਦਾ ਫੈਸਲਾ ਲਿਆ ਹੈ। ਇਸ ਮੰਤਵ ਲਈ 'ਡੈਡੀਕੇਟਿਡ ਸਪੋਰਟਸ ਫੰਡ' ਵਿਚੋਂ 50 ਕਰੋੜ ਰੁਪਏ ਦੀ ਰਕਮ ਖ਼ਰਚ ਕੀਤੀ ਜਾਵੇਗੀ। ਪੀ.ਆਈ.ਐੱਸ. ਨੂੰ ਸਭ ਤੋਂ ਉਚੇ ਪੱਧਰ ਤੇ ਰੱਖਦੇ ਹੋਏ ਰਾਜ ਵਿਚ ਚੋਣਵੀਆਂ ਖੇਡ ਵੰਨਗੀਆਂ ਵਿਚ ਉਤਮ ਦਰਜੇ ਦੇ ਕੇਂਦਰ ਸਥਾਪਤ ਕੀਤੇ ਜਾਣਗੇ। ਦਾਖਲਾ ਲਏ ਹੋਏ ਖਿਡਾਰੀਆਂ ਨੂੰ ਪੌਸ਼ਟਿਕ ਭੋਜਨ, ਡਾਕਟਰੀ ਸਹਾਇਤਾ, ਖੇਡ ਸਮੱਗਰੀ, ਸਿੱਖਿਆ, ਟਰਾਂਸਪੋਰਟ ਦੀ ਸਹੂਲਤ ਅਤੇ ਮਾਹਿਰ ਭਾਰਤੀ ਅਤੇ ਵਿਦੇਸ਼ੀ ਕੋਚਾਂ ਦੀ ਨਿਗਰਾਨੀ ਹੇਠ ਵਿਗਿਆਨਕ ਲੀਹਾਂ ਤੇ ਸਿਖਲਾਈ ਦਿੱਤੀ ਜਾਵੇਗੀ।

## ਹਰਾ ਪੰਜਾਬ

98. ਮਾਣਯੋਗ ਮੁੱਖ ਮੰਤਰੀ ਜੀ ਦੀ ਯੋਗ ਅਗਵਾਈ ਹੇਠ ਸਾਲ 2013-14 ਵਿਚ ਹਰਾ ਪੰਜਾਬ ਮਿਸ਼ਨ ਦੀ ਸ਼ੁਰੂਆਤ ਕੀਤੀ ਗਈ ਸੀ। ਇਸ ਮਿਸ਼ਨ ਤਹਿਤ 50 ਕਰੋੜ ਰੁਪਏ ਦੀ ਰਕਮ ਖਰਚ ਕੀਤੀ ਗਈ ਹੈ ਅਤੇ 3700 ਹੈਕਟੇਅਰ ਖੇਤਰ ਵਿਚ ਪੌਦੇ ਲਗਾਏ ਹਨ। ਅਗਲੇ ਸਾਲ ਵਿਚ ਇਸ ਮਿਸ਼ਨ ਨੂੰ ਰਾਜ ਸਰਕਾਰ ਦੇ ਸਰਕਾਰੀ, ਉਦਯੋਗਿਕ ਬੋਰਡਾਂ ਅਤੇ ਕਾਰਪੋਰੇਸ਼ਨਾਂ ਦੇ ਯੋਗਦਾਨ ਨਾਲ ਮਜ਼ਬੂਤੀ ਮਿਲੇਗੀ। ਬਾਇਓ ਨਿਕਾਸ, ਐਗਰੋ ਫਾਰੈਸਟਰੀ ਅਤੇ ਹੋਰ ਪੌਦੇ ਲਗਾਉਣ ਦੀਆਂ ਗਤੀਵਿਧੀਆਂ ਰਾਹੀਂ ਸੇਮ ਗ੍ਰਸਤ ਅਤੇ ਨੀਵੇਂ ਖੇਤਰਾਂ ਦੇ ਸੁਧਾਰ ਤੋਂ ਇਲਾਵਾ ਤਿੰਨ ਸਾਲਾਂ ਲਈ 90 ਕਰੋੜ ਰੁਪਏ ਦਾ ਪ੍ਰਾਜੈਕਟ ਸ਼ੁਰੂ ਕੀਤਾ ਗਿਆ ਹੈ।

## ਸਿਹਤ

99. ਸਾਡੀ ਸਰਕਾਰ ਨੇ ਮਨੁੱਖੀ ਸ਼ਕਤੀ, ਸਿਵਲ ਕਾਰਜਾਂ ਅਤੇ ਹਸਪਤਾਲਾਂ ਦੇ ਸਾਜ਼ੋ-ਸਮਾਨ ਦੇ ਸੰਦਰਭ ਵਿੱਚ ਬੁਨਿਆਦੀ ਢਾਂਚੇ ਨੂੰ ਬਿਹਤਰ ਬਣਾਉਣ ਨੂੰ ਪਰਮ ਅਗੇਤ ਦਿੱਤੀ ਹੈ। ਸਾਲ 2014-15 ਦੌਰਾਨ ਇਸ ਉੱਤੇ 1022 ਕਰੋੜ ਰੁਪਏ ਖ਼ਰਚ ਕੀਤੇ ਜਾਣ ਦੀ ਤਜਵੀਜ਼ ਹੈ। (ਸੀ.ਐੱਸ. 624 ਕਰੋੜ ਰੁਪਏ + ਐੱਸ.ਐੱਸ 398 ਕਰੋੜ ਰੁਪਏ) ਮਹੱਤਵਪੂਰਨ ਸਕੀਮਾਂ ਹੇਠ ਲਿਖੇ ਅਨੁਸਾਰ

[ ਵਿੱਤ ਅਤੇ ਯੋਜਨਾ ਮੰਤਰੀ ]

ਹਨ:-

● 600 ਕਰੋੜ ਰੁਪਏ-ਸਮਾਜ ਨੂੰ ਵਾਰਾ ਖਾਣ ਯੋਗ ਅਤੇ ਜਵਾਬਦੇਹ ਸਿਹਤ ਸੰਭਾਲ ਸੇਵਾਵਾਂ ਪ੍ਰਦਾਨ ਕਰਨ ਲਈ;

● 40 ਕਰੋੜ ਰੁਪਏ-ਰਾਜ ਵਿੱਚ ਸੰਕਟਕਾਲੀ ਪ੍ਰਤੀਕਿਰਿਆ ਸੇਵਾਵਾਂ (108 ਐਂਬੂਲੈਂਸ ਸੇਵਾਵਾਂ) ਮੈਡੀਕਲ ਹੈਲਪਲਾਈਨ (104) ਪ੍ਰਦਾਨ ਕਰਨ ਲਈ;

● 25 ਕਰੋੜ ਰੁਪਏ-ਮੁੱਖ ਮੰਤਰੀ ਕੈਂਸਰ ਰਾਹਤ ਫੰਡ ਅਧੀਨ ਕੈਂਸਰ ਮਰੀਜ਼ਾਂ ਦੇ ਇਲਾਜ ਲਈ;

● 15 ਕਰੋੜ ਰੁਪਏ-ਗਰੀਬ ਲੋਕਾਂ ਦੇ ਮੈਡੀਕਲ ਬੀਮੇ ਲਈ;

● 50 ਕਰੋੜ ਰੁਪਏ-ਕੈਂਸਰ ਅਤੇ ਨਸ਼ਾ ਮੁਕਤੀ ਇਲਾਜ ਦੇ ਬੁਨਿਆਦੀ ਢਾਂਚੇ ਦੀ ਉਸਾਰੀ ਲਈ;

● 25 ਕਰੋੜ ਰੁਪਏ-ਗੈਰ ਸੰਗਠਿਤ ਕਾਮਿਆਂ ਦੀ ਸਮਾਜਿਕ ਸੁਰੱਖਿਆ ਲਈ;

● 40 ਕਰੋੜ ਰੁਪਏ-ਐੱਚ.ਆਈ.ਵੀ./ਏਡਜ਼ ਪ੍ਰਭਾਵਿਤ ਵਿਅਕਤੀਆਂ ਦੇ ਇਲਾਜ ਅਤੇ ਇਸ ਸਬੰਧੀ ਆਮ ਜਨਤਾ ਵਿੱਚ ਜਾਗਰੂਕਤਾ ਪੈਦਾ ਕਰਨ ਲਈ;

100. ਰਾਜ ਨੇ ਮਹੱਤਵਪੂਰਨ ਸਿਹਤ ਸੂਚਕਾਂ ਦੇ ਸਬੰਧ ਵਿੱਚ ਪ੍ਰਭਾਵਸ਼ਾਲੀ ਕਾਰਗੁਜ਼ਾਰੀ ਦਰਜ ਕੀਤੀ ਹੈ। ਬਾਲ ਮ੍ਰਿਤੂ ਦਰ ਸਾਲ 2006 ਵਿੱਚ 44 ਤੋਂ 16 ਪੁਆਇੰਟ ਘੱਟ ਕੇ ਸਾਲ 2012 ਵਿੱਚ 28 ਰਹਿ ਗਈ। ਰਾਜ ਨੂੰ ਸਾਲ 2012-13 ਅਤੇ ਸਾਲ 2013-14 ਦੌਰਾਨ ਕ੍ਰਮਵਾਰ 107 ਕਰੋੜ ਰੁਪਏ ਅਤੇ 109 ਕਰੋੜ ਰੁਪਏ ਦੀ ਰਕਮ ਪ੍ਰਦਾਨ ਕੀਤੀ ਗਈ। ਨਵਜਾਤ ਬਾਲ ਮ੍ਰਿਤੂ ਦਰ ਸਾਲ 2008 ਵਿਚ 28 ਤੋਂ ਘੱਟ ਕੇ ਸਾਲ 2010 ਵਿਚ 19 ਤੇ ਆ ਗਈ ਹੈ। ਬਹੁਤ ਹੀ ਘੱਟ ਰਾਜ ਇਸ ਨੂੰ ਪ੍ਰਾਪਤ ਕਰਨ ਵਿਚ ਸਫਲ ਰਹੇ ਹਨ। ਜੱਚਾ ਮ੍ਰਿਤੂ ਦਰ ਸਾਲ 2004-06 ਵਿਚ 192 ਤੋਂ ਘਟ ਕੇ ਸਾਲ 2010-12 ਵਿਚ 155 ਤੇ ਆ ਗਈ ਹੈ। ਬਾਲ ਲਿੰਗ ਅਨੁਪਾਤ ਵਿਚ ਵੀ 2001 ਵਿਚ 798 ਤੋਂ ਸਾਲ 2012 ਵਿਚ 857 ਦਾ ਸੁਧਾਰ ਹੋਇਆ ਹੈ।

101. ਐੱਨ.ਆਰ.ਐੱਚ.ਐੱਮ ਵਿਚ ਕੌਮੀ ਸ਼ਹਿਰੀ ਸਿਹਤ ਮਿਸ਼ਨ (ਨੈਸ਼ਨਲ

ਅਰਬਨ ਹੈਲਥ ਮਿਸ਼ਨ) ਅਤੇ ਗੈਰ ਸੰਚਾਰਿਤ ਰੋਗਾਂ ਨੂੰ ਸ਼ਾਮਿਲ ਕਰਕੇ ਇਸ ਦਾ ਵਿਸਤਾਰ ਕਰਕੇ ਇਸ ਨੂੰ ਰਾਸ਼ਟਰੀ ਸਿਹਤ ਮਿਸ਼ਨ ਦਾ ਰੂਪ ਦੇ ਦਿੱਤਾ ਗਿਆ ਹੈ। ਸਾਲ 2014-15 ਵਿਚ 600 ਕਰੋੜ ਰੁਪਏ ਖ਼ਰਚ ਕਰਨ ਦੀ ਤਜਵੀਜ਼ ਹੈ। ਰਾਜ ਵੱਲੋਂ ਤਿਆਰ ਕੀਤੀ ਅਗਾਂਹ ਵਧੂ ਯੋਜਨਾ ਅਧੀਨ 111 ਕਰੋੜ ਰੁਪਏ ਬੁਨਿਆਦੀ ਢਾਂਚੇ ਨੂੰ ਅਪਗ੍ਰੇਡ ਕਰਨ ਦੀ ਤਜਵੀਜ਼ ਰੱਖੀ ਗਈ ਹੈ। ਇਸ ਵਿਚ ਇਕ ਜ਼ਿਲ੍ਹਾ ਹਸਪਤਾਲ, ਦੋ ਐੱਸ.ਡੀ.ਐੱਚ, 11 ਸੀ.ਐੱਚ.ਸੀਜ਼ ਅਤੇ 33 ਪੀ.ਐੱਚ.ਸੀਜ਼ (ਸ਼ਹਿਰੀ ਖੇਤਰਾਂ ਵਿਚ) ਸ਼ਾਮਿਲ ਹਨ। ਜੈਨਰਿਕ ਡਰੱਗ ਸਪਲਾਈ ਲਈ 60 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ ਅਤੇ ਹਸਪਤਾਲਾਂ ਵਿਚ ਫਾਰਮੇਸੀ ਸਟੋਰਾਂ ਦੇ ਮਜ਼ਬੂਤੀਕਰਨ ਅਤੇ ਵਿਕਾਸ ਲਈ 5 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ। ਵਾਧੂ ਮਨੁੱਖੀ ਸ਼ਕਤੀ ਲਈ ਵਿਸ਼ੇਸ਼ ਜ਼ੋਰ ਦਿੱਤਾ ਜਾ ਰਿਹਾ ਹੈ।

102. ਸਾਲ 2011-12 ਵਿਚ ਜ਼ਿੰਮੇਵਰਾਨਾ ਸਿਹਤ ਸੰਭਾਲ ਸੇਵਾਵਾਂ ਮੁਹੱਈਆ ਕਰਵਾਉਣ ਵੱਲ ਰਾਜ ਨੇ ਸਮੁੱਚੇ ਰਾਜ ਵਿਚ ਤਿਆਰ-ਬਰ-ਤਿਆਰ 240 ਐਂਬੂਲੈਂਸਾਂ (108 ਐਂਬੂਲੈਂਸ ਸੇਵਾਵਾਂ) ਤੈਨਾਤ ਕਰਕੇ ਐਮਰਜੈਂਸੀ ਮੈਡੀਕਲ ਰਿਸਪਾਂਸ ਸੇਵਾਵਾਂ ਦਾ ਆਰੰਭ ਕੀਤਾ ਹੈ। ਸਾਲ 2014-15 ਲਈ 39 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ। ਹੁਣ ਤੱਕ ਲੱਗਭਗ 8.10 ਲੱਖ ਜਾਨਾਂ ਬਚਾਈਆਂ ਗਈਆਂ ਹਨ।

103. ਇਕ ਹੋਰ ਪ੍ਰਮੁੱਖ ਪਹਿਲ ਕਦਮੀ ਵਜੋਂ ਮੈਡੀਕਲ ਸਲਾਹ/ ਸੂਚਨਾ, ਸ਼ਿਕਾਇਤਾਂ/ਸ਼ਿਕਾਇਤ ਨਿਵਾਰਨ ਐਚ.ਆਈ.ਵੀ./ਏਡਜ਼, ਐਸ.ਟੀ.ਆਈ./ਆਰ.ਟੀ.ਆਈ., ਨਸ਼ਾਖੋਰੀ, ਤਣਾਅ ਤੋਂ ਪੀੜਤ ਵਿਅਕਤੀਆਂ ਲਈ ਕੌਂਸਲਿੰਗ ਸੇਵਾਵਾਂ ਅਤੇ ਗਰਭਵਤੀ ਔਰਤਾਂ ਅਤੇ ਬੱਚਿਆਂ ਲਈ ਜਨਮ ਤੋਂ ਪਹਿਲਾਂ ਅਤੇ ਜਨਮ ਬਾਅਦ ਸੇਵਾਵਾਂ ਮੁਹੱਈਆ ਕਰਵਾਉਣ ਲਈ ਪੂਰਾ ਹਫਤਾ ਚੌਵੀ ਘੰਟੇ ਮੈਡੀਕਲ ਹੈਲਪ ਲਾਈਨ 104 ਸ਼ੁਰੂ ਕੀਤੀ ਗਈ ਹੈ। ਇਸ ਮੰਤਵ ਵਾਸਤੇ ਕਾਲ ਸੈਂਟਰ ਦੀ ਸਥਾਪਨਾ ਲਈ 1 ਕਰੋੜ ਰੁਪਏ ਰਾਖਵੇਂ ਕੀਤੇ ਗਏ ਹਨ।

104. ਇਸ ਤੋਂ ਇਲਾਵਾ ਨੀਲੇ ਕਾਰਡ ਧਾਰਕ ਪਰਿਵਾਰਾਂ ਨੂੰ ਸਿਹਤ ਸਬੰਧੀ ਸਹੂਲਤਾਂ ਮੁਹੱਈਆ ਕਰਵਾਉਣ ਲਈ ਭਗਤ ਪੂਰਨ ਸਿੰਘ ਸਿਹਤ ਬੀਮਾ ਯੋਜਨਾ ਸ਼ੁਰੂ ਕੀਤੀ ਗਈ ਹੈ ਇਸ ਯੋਜਨਾ ਦੇ ਨਾਲ ਨਾਲ ਹੋਰ ਸਿਹਤ ਬੀਮਾ ਯੋਜਨਾਵਾਂ

[ ਵਿੱਤ ਅਤੇ ਯੋਜਨਾ ਮੰਤਰੀ ]

ਜਿਵੇਂ ਕਿ ਰਾਸ਼ਟਰੀ ਸਵਾਸਥਯ ਬੀਮਾ ਯੋਜਨਾ ਅਤੇ ਆਮ ਆਦਮੀ ਬੀਮਾ ਯੋਜਨਾ ਚਲਾਈਆਂ ਗਈਆਂ ਹਨ, ਜੋ ਮੈਡੀਕਲ ਖ਼ਰਚਿਆਂ ਕਾਰਨ ਗਰੀਬ ਪਰਿਵਾਰਾਂ ਨੂੰ ਪੇਸ਼ ਆਉਂਦੀਆਂ ਔਕੜਾਂ ਨੂੰ ਘੱਟ ਕਰਨਗੀਆਂ। ਸਾਲ 2014-15 ਲਈ ਇਨ੍ਹਾਂ ਸਕੀਮਾਂ ਦੌਰਾਨ 40 ਕਰੋੜ ਰੁਪਏ ਰਾਖਵੇਂ ਕੀਤੇ ਗਏ ਹਨ, ਜਿਨ੍ਹਾਂ ਰਾਹੀਂ ਗਰੀਬੀ ਰੇਖਾ ਤੋਂ ਹੇਠਾਂ ਦੇ 5.23 ਲੱਖ ਪਰਿਵਾਰਾਂ ਨੂੰ ਅਤੇ 15.40 ਲੱਖ ਨੀਲੇ ਕਾਰਡ ਧਾਰਕ ਪਰਿਵਾਰਾਂ ਨੂੰ 30,000 ਰੁਪਏ ਤੱਕ ਮੁਫ਼ਤ ਡਾਕਟਰੀ ਇਲਾਜ ਵਜੋਂ ਮੁਹੱਈਆ ਕਰਵਾਏ ਜਾਣਗੇ।

105. ਐਚ.ਆਈ.ਵੀ./ਏਡਜ਼ ਤੋਂ ਪ੍ਰਭਾਵਿਤ ਵਿਅਕਤੀਆਂ ਦੇ ਇਲਾਜ ਅਤੇ ਜਾਗਰੂਕਤਾ ਪੈਦਾ ਕਰਨ ਲਈ 36 ਕਰੋੜ ਰੁਪਏ ਰਾਖਵੇਂ ਕੀਤੇ ਗਏ ਹਨ। ਸੁਰੱਖਿਅਤ ਖ਼ੂਨ ਪ੍ਰਾਪਤ ਕਰਨ ਲਈ ਅਤੇ ਸਵੈ-ਇਛਤ ਖ਼ੂਨ ਦਾਨ ਪ੍ਰੋਗਰਾਮ ਨੂੰ ਉਤਸ਼ਾਹਿਤ ਕਰਨ ਲਈ ਪੰਜਾਬ ਸਟੇਟ ਬਲੱਡ ਟਰਾਂਸਫਿਊਜ਼ਨ ਕੌਂਸਲ ਲਈ 4 ਕਰੋੜ ਰੁਪਏ ਰਾਖਵੇਂ ਕੀਤੇ ਗਏ ਹਨ।

106. ਕੈਂਸਰ ਰਾਜ ਦੀ ਵੱਡੀ ਸਮੱਸਿਆ ਹੈ। ਰਾਜ ਸਰਕਾਰ ਨੇ ਕੈਂਸਰ ਦੇ ਮਰੀਜ਼ਾਂ ਦੇ ਇਲਾਜ ਲਈ ਕਈ ਠੋਸ ਕਦਮ ਚੁੱਕੇ ਹਨ। ਮੁੱਖ ਮੰਤਰੀ ਕੈਂਸਰ ਰਾਹਤ ਫੰਡ ਵਿਚੋਂ ਵੱਖ-ਵੱਖ ਸਰਕਾਰੀ ਅਤੇ ਸੂਚੀਬੱਧ ਪ੍ਰਾਈਵੇਟ ਹਸਪਤਾਲਾਂ ਵਿਚ ਕੈਂਸਰ ਦੇ ਇਲਾਜ ਲਈ 1.5 ਲੱਖ ਰੁਪਏ ਦੀ ਸਹਾਇਤਾ ਮੁਹੱਈਆ ਕਰਵਾਈ ਜਾਂਦੀ ਹੈ। ਹੁਣ ਤੱਕ 15256 ਕੈਂਸਰ ਮਰੀਜ਼ਾਂ ਨੂੰ 173 ਕਰੋੜ ਦੀ ਵਿੱਤੀ ਸਹਾਇਤਾ ਦਿੱਤੀ ਗਈ ਅਤੇ ਇਸ ਸਾਲ ਇਸ ਸਕੀਮ ਅਧੀਨ 25 ਕਰੋੜ ਰੁਪਏ ਦੀ ਰਕਮ ਮੁਹੱਈਆ ਕੀਤੀ ਗਈ ਹੈ। 250 ਕਰੋੜ ਰੁਪਏ ਦੀ ਲਾਗਤ ਨਾਲ ਤਿੰਨੋਂ ਸਰਕਾਰੀ ਮੈਡੀਕਲ ਕਾਲਜਾਂ ਵਿਚ ਕੈਂਸਰ ਦੇ ਇਲਾਜ ਲਈ ਬੁਨਿਆਦੀ ਢਾਂਚੇ ਨੂੰ ਵਿਕਸਤ ਕੀਤਾ ਜਾ ਰਿਹਾ ਹੈ। ਬਠਿੰਡਾ ਵਿਖੇ 60 ਕਰੋੜ ਰਪਏ ਦੀ ਲਾਗਤ ਨਾਲ 100 ਬਿਸਤਰਿਆਂ ਵਾਲਾ ਆਧੁਨਿਕ ਕੈਂਸਰ ਡਾਇਗਨਾਸਟਿਕ ਟਰੀਟਮੈਂਟ ਐਂਡ ਰਿਸਰਚ ਸੈਂਟਰ ਛੇਤੀ ਹੀ ਕਾਰਜ਼ਸ਼ੀਲ ਕਰ ਦਿੱਤਾ ਜਾਵੇਗਾ। ਸਿਵਲ ਹਸਪਤਾਲ ਸੰਗਰੂਰ ਵਿੱਚ, ਟੀ.ਐਮ.ਸੀ. ਮੁੰਬਈ, ਜੋ ਮੈਡੀਸਿਟੀ ਵਿਖੇ ਇਕ ਆਲ੍ਹਾ ਦਰਜੇ ਦਾ ਕੈਂਸਰ ਹਸਪਤਾਲ ਅਤੇ ਰਿਸਰਚ ਸੈਂਟਰ ਵੀ ਸਥਾਪਤ ਕਰ ਰਹੀ ਹੈ, ਦੇ ਸਹਿਯੋਗ ਨਾਲ 50 ਕਰੋੜ ਰੁਪਏ ਦੀ ਲਾਗਤ ਨਾਲ ਇਕ ਰੇਡੀਓਥਰੈਪੀ ਸੈਂਟਰ ਦੀ ਉਸਾਰੀ ਕੀਤੀ ਜਾ ਰਹੀ ਹੈ। ਹੁਸ਼ਿਆਰਪੁਰ ਅਤੇ ਫਾਜ਼ਿਲਕਾ ਵਿਖੇ 90 ਕਰੋੜ ਰੁਪਏ ਦੀ ਲਾਗਤ ਨਾਲ ਅਤਿ

ਆਧੁਨਿਕ ਕੈਂਸਰ ਸੈਂਟਰ ਸਥਾਪਤ ਕੀਤੇ ਜਾ ਰਹੇ ਹਨ।

**ਮੈਡੀਕਲ ਸਿੱਖਿਆ**

107. ਖ਼ਰਚ ਦੀ ਰਕਮ ਨੂੰ ਸਾਲ 2013-14 ਵਿੱਚ 136 ਕਰੋੜ ਰੁਪਏ ਤੋਂ ਵਧਾ ਕੇ ਸਾਲ 2014-15 ਵਿੱਚ 200 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਮਹੱਤਵਪੂਰਨ ਪ੍ਰਾਜੈਕਟ ਹੇਠ ਲਿਖੇ ਹਨ:-

- *100 ਕਰੋੜ ਰੁਪਏ - ਸਰਕਾਰੀ ਮੈਡੀਕਲ ਡੈਂਟਲ ਅਤੇ ਆਯੂਰਵੈਦਿਕ ਕਾਲਜਾਂ/ਹਸਪਤਾਲਾਂ ਵਿੱਚ ਬੁਨਿਆਦੀ ਢਾਂਚੇ ਨੂੰ ਵਿਕਸਤ ਅਤੇ ਅਪਗ੍ਰੇਡ ਕਰਨ ਲਈ;*

- *100 ਕਰੋੜ ਰੁਪਏ - ਰਾਜ ਵਿਚ ਏਮਜ਼ ਜਿਹੀ ਸੰਸਥਾ ਸਥਾਪਤ ਕਰਨ ਲਈ;*

**ਸਮਾਜਿਕ ਸੁਰੱਖਿਆ**

108. ਸਾਲ 2014-15 ਵਿੱਚ ਸਮਾਜਿਕ ਸੁਰੱਖਿਆ ਇਸਤਰੀ ਅਤੇ ਬਾਲ ਵਿਕਾਸ ਵਿਭਾਗ ਲਈ 1528 ਕਰੋੜ ਰੁਪਏ ਰੱਖੇ ਗਏ ਹਨ। ਇਸ ਵਿੱਚ ਹੇਠ ਲਿਖੇ ਅਨੁਸਾਰ ਸ਼ਾਮਿਲ ਹਨ:-

- *684 ਕਰੋੜ ਰੁਪਏ-20 ਲੱਖ ਲਾਭਪਾਤਰੀਆਂ ਨੂੰ ਬੁਢਾਪਾ ਅਤੇ ਹੋਰ ਪੈਨਸ਼ਨਾਂ ਦੇਣ ਲਈ। ਇਸ ਤੋਂ ਇਲਾਵਾ ਕੌਮੀ ਸਮਾਜਿਕ ਸਹਾਇਤਾ ਪ੍ਰੋਗਰਾਮ ਅਧੀਨ ਗਰੀਬੀ ਰੇਖਾ ਤੋਂ ਹੇਠਾਂ ਪਰਿਵਾਰਾਂ ਨਾਲ ਸਬੰਧਤ 2 ਲੱਖ ਲਾਭਪਾਤਰੀ ਪੈਨਸ਼ਨਾਂ ਪ੍ਰਾਪਤ ਕਰਨਗੇ;*

- *62.50 ਕਰੋੜ ਰੁਪਏ- ਬੇਬੇ ਨਾਨਕੀ ਲਾਡਲੀ ਬੇਟੀ ਕਲਿਆਣ ਸਕੀਮ, ਮਾਈ ਭਾਗੋ ਵਿਦਿਆ ਸਕੀਮ (ਵਿਦਿਆਰਥਣਾਂ ਨੂੰ ਮੁਫਤ ਸਾਈਕਲਾਂ) ਅਤੇ ਪੇਸ਼ਾਵਰਾਨਾ ਕੋਰਸਾਂ ਵਿੱਚ ਗਰੀਬ ਵਿਦਿਆਰਥਣਾਂ ਦੇ ਦਾਖਲੇ ਲਈ ਵਜ਼ੀਫਾ ਅਧੀਨ ਲੜਕੀਆਂ ਦੇ ਸ਼ਕਤੀਕਰਣ ਲਈ;*

- *15.78 ਕਰੋੜ ਰੁਪਏ-ਇੰਦਰਾ ਗਾਂਧੀ ਮਾਤ੍ਰਿਤਵ ਸਹਿਯੋਗ ਯੋਜਨਾ ਸਮੇਤ ਇਸਤਰੀਆਂ ਦੇ ਸਸ਼ਕਤੀਕਰਣ ਹਿਤ ਕੌਮੀ ਮਿਸ਼ਨ ਲਈ;*

- *614 ਕਰੋੜ ਰੁਪਏ-ਰਾਜ ਵਿੱਚ ਆਂਗਣਵਾੜੀ ਕੇਂਦਰਾਂ ਦੀਆਂ ਇਮਾਰਤਾਂ ਦੀ ਉਸਾਰੀ ਅਤੇ ਗਰਭਵਤੀ ਮਾਤਾਵਾਂ ਅਤੇ 15 ਲੱਖ ਬੱਚਿਆਂ ਨੂੰ ਪੂਰਕ ਪੋਸ਼ਣ ਮੁਹੱਈਆ ਕਰਨ ਲਈ ਸਮੂਹਿਕ ਬਾਲ ਵਿਕਾਸ ਸੇਵਾਵਾਂ ਲਈ;*

[ ਵਿੱਤ ਅਤੇ ਯੋਜਨਾ ਮੰਤਰੀ ]

● *34 ਕਰੋੜ ਰੁਪਏ- ਸਿਹਤ ਸਫਾਈ ਪਰਿਵਾਰ ਅਤੇ ਬਾਲ ਸੰਭਾਲ ਬਾਰੇ ਜਾਗਰੂਕਤਾ ਪੈਦਾ ਕਰਨ ਲਈ ਅਤੇ ਨੌਜਵਾਨ ਕੁੜੀਆਂ ਨੂੰ ਪੌਸ਼ਟਿਕ ਭੋਜਨ ਦੇਣ ਲਈ ਰਾਜੀਵ ਗਾਂਧੀ (ਸਬਲਾ) ਸਕੀਮ ਲਈ;*

● *24 ਕਰੋੜ ਰੁਪਏ- ਬੱਚਿਆ ਦੇ ਅਧਿਕਾਰਾਂ ਨੂੰ ਸੁਰੱਖਿਅਤ ਕਰਨ ਵਾਸਤੇ ਸਮੂਹਿਕ ਬਾਲ ਸੁਰੱਖਿਆ ਸਕੀਮ;*

## ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ

109. ਅਨੁਸੂਚਿਤ ਜਾਤੀਆਂ, ਪੱਛੜੀਆਂ ਸ਼੍ਰੇਣੀਆਂ ਅਤੇ ਘੱਟ ਗਿਣਤੀ ਵਰਗਾਂ ਦੀ ਭਲਾਈ ਨੂੰ ਰਾਜ ਸਰਕਾਰ ਪਰਮ ਅਗੇਤ ਦਿੰਦੀ ਹੈ। ਇਸ ਮੱਦ ਅਧੀਨ ਸਾਲਾਨਾ ਯੋਜਨਾ 2013-14 ਵਿਚ ਦਿੱਤੇ ਗਏ 596 ਕਰੋੜ ਰੁਪਏ ਦੇ ਖ਼ਰਚੇ ਨੂੰ ਵਧਾ ਕੇ ਸਾਲਾਨਾ ਯੋਜਨਾ 2014-15 ਵਿਚ 819 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਮਹੱਤਵਪੂਰਨ ਸਕੀਮਾਂ ਹੇਠ ਅਨੁਸਾਰ ਹਨ:-

● *278 ਕਰੋੜ ਰੁਪਏ- ਘੱਟ ਗਿਣਤੀ ਵਰਗਾਂ ਲਈ ਬਹੁਤ-ਖੇਤਰੀ ਵਿਕਾਸ ਪ੍ਰੋਗਰਾਮ, ਜਿਸ ਵਿਚ ਘੱਟ ਗਿਣਤੀ ਵਿਦਿਆਰਥੀਆਂ ਦੇ ਵਜ਼ੀਫੇ ਅਤੇ ਘੱਟ ਗਿਣਤੀ ਕੇਂਦਰਿਤ ਬਲਾਕਾਂ ਦੇ ਬੁਨਿਆਦੀ ਢਾਂਚੇ ਦਾ ਵਿਕਾਸ ਵੀ ਸ਼ਾਮਲ ਹੈ;*

● *255 ਕਰੋੜ ਰੁਪਏ-ਅਨੁਸੂਚਿਤ ਜਾਤੀਆਂ ਦੇ ਵਿਕਾਸ ਲਈ, ਜਿਸ ਵਿਚ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਦੇ ਵਜ਼ੀਫੇ ਵੀ ਸ਼ਾਮਲ ਹਨ;*

● *75.40 ਕਰੋੜ ਰੁਪਏ-ਪਛੜੀਆਂ ਸ਼੍ਰੇਣੀਆਂ ਦੇ ਵਿਕਾਸ ਲਈ ਜਿਸ ਵਿਚ ਪਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਦੇ ਵਜ਼ੀਫੇ ਵੀ ਸ਼ਾਮਲ ਹਨ;*

● *90 ਕਰੋੜ ਰੁਪਏ-ਵਿਆਹ ਸਮੇਂ ਐਸ.ਸੀ./ਬੀ.ਸੀ./ਈਸਾਈ ਲੜਕੀਆਂ/ਵਿਧਵਾਵਾਂ/ਤਲਾਕਸ਼ੁਦਾ ਅਤੇ ਕਿਸੇ ਵੀ ਜਾਤੀ ਦੀਆਂ ਵਿਧਵਾਵਾਂ ਦੀਆਂ ਲੜਕੀਆਂ ਨੂੰ ਪ੍ਰਤੀ ਲਾਭਪਾਤਰ 15000/-ਰੁਪਏ ਸ਼ਗਨ ਦੇਣ ਲਈ;*

● *50 ਕਰੋੜ ਰੁਪਏ-ਅਨੁਸੂਚਿਤ ਜਾਤੀ ਦੇ ਪਿੰਡਾਂ ਵਿਚ ਬੁਨਿਆਦੀ ਢਾਂਚੇ ਦੇ ਵਿਕਾਸ ਲਈ ਪ੍ਰਧਾਨ ਮੰਤਰੀ ਆਦਰਸ਼ ਗ੍ਰਾਮ ਯੋਜਨਾ ਲਈ;*

● *20 ਕਰੋੜ ਰੁਪਏ-ਐਸ.ਸੀ./ਬੀ.ਸੀ./ਈ.ਡਬਲਿਊ.ਐਸ. ਦੀਆਂ ਪ੍ਰਾਇਮਰੀ ਵਿਦਿਆਰਥਣਾਂ ਨੂੰ ਹਾਜ਼ਰੀ ਵਜ਼ੀਫਾ ਦੇਣ ਲਈ;*

● *10 ਕਰੋੜ ਰੁਪਏ-ਅਨੁਸੂਚਿਤ ਜਾਤੀ ਦੇ ਵਿਦਿਆਰਥੀਆਂ ਨੂੰ*

*ਆਈ.ਟੀ.ਆਈ ਵਿਚ ਕਿੱਤਾਮੁਖੀ ਸਿਖਲਾਈ ਦੇਣ ਲਈ;*

- *10 ਕਰੋੜ ਰੁਪਏ-ਪੇਂਡੂ ਅਤੇ ਸ਼ਹਿਰੀ ਇਲਾਕਿਆਂ ਵਿਚ ਅਨੁਸੂਚਿਤ ਜਾਤੀ ਦੇ ਬੇਘਰੇ ਲੋਕਾਂ ਨੂੰ ਘਰ ਮੁਹੱਈਆ ਕਰਵਾਉਣ ਲਈ;*

110. ਸਾਲ 2014-15 ਵਿਚ ਰਾਜ ਸਰਕਾਰ ਪੂੰਜੀਗਤ ਹਿੱਸੇ ਵਜੋਂ ਪੰਜਾਬ ਰਾਜ ਅਨੁਸੂਚਿਤ ਜਾਤੀ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਅਤੇ ਬੈਂਕਫਿੰਕੋ ਹਰੇਕ ਨੂੰ 10 ਕਰੋੜ ਰੁਪਏ ਵੀ ਮੁਹੱਈਆ ਕਰਵਾਏਗੀ।

## ਅਨੁਸੂਚਿਤ ਜਾਤੀ ਉਪ-ਯੋਜਨਾ

111. ਰਾਜ ਸਰਕਾਰ ਨੇ ਅਨੁਸੂਚਿਤ ਜਾਤੀ ਉਪ-ਯੋਜਨਾ ਡਾਇਰੈਕਟੋਰੇਟ ਨੂੰ ਅਨੁਸੂਚਿਤ ਜਾਤੀ ਵੱਸੋਂ ਲਈ ਰਾਖਵੀਆਂ ਕੀਤੀਆਂ ਗਈਆਂ ਯੋਜਨਾਵਾਂ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਲਾਗੂ ਕਰਨ ਲਈ ਇਕ ਨੋਡਲ ਵਿਭਾਗ ਵਜੋਂ ਘੋਸ਼ਿਤ ਕਰਕੇ ਇਕ ਵੱਡਾ ਨੀਤੀਗਤ ਫੈਸਲਾ ਲਿਆ ਹੈ। (ਥੰਪਿੰਗ) ਸਾਲਾਨਾ ਯੋਜਨਾ 2014-15 ਵਿਚ ਅਨੁਸੂਚਿਤ ਜਾਤੀ ਉਪ-ਯੋਜਨਾ ਲਈ ਰਾਜ ਵਿਚ ਅਨੁਸੂਚਿਤ ਜਾਤੀ ਵਸੋਂ ਦੀ ਫ਼ੀਸਦ ਦੇ ਬਰਾਬਰ ਯੋਜਨਾ ਲਾਗਤ 32 ਫ਼ੀਸਦ ਰਾਖਵਾਂ ਕੀਤਾ ਗਿਆ ਹੈ। 20,100 ਕਰੋੜ ਰੁਪਏ ਦੇ ਕੁਲ ਯੋਜਨਾ ਆਕਾਰ ਵਿਚੋਂ 6432 ਕਰੋੜ ਰੁਪਏ ਦੀ ਰਕਮ ਅਨੁਸੂਚਿਤ ਜਾਤੀ ਉਪ-ਯੋਜਨਾ ਲਈ ਰਾਖਵੀਂ ਕੀਤੀ ਗਈ ਹੈ। (ਥੰਪਿੰਗ)

## ਗ੍ਰਹਿ

112. ਸਾਲਾਨਾ ਯੋਜਨਾ 2014-15 ਵਿਚ 293.67 ਕਰੋੜ ਰੁਪਏ ਦੀ ਰਕਮ ਰਾਖਵੀਂ ਕੀਤੀ ਗਈ ਹੈ। ਮਹੱਤਵਪੂਰਨ ਸਕੀਮਾਂ ਹੇਠ ਅਨੁਸਾਰ ਹਨ-

- *200 ਕਰੋੜ ਰੁਪਏ-ਨਿਆਂ ਪ੍ਰਣਾਲੀ ਹਿਤ ਬੁਨਿਆਦੀ ਢਾਂਚਾ ਸੁਵਿਧਾ ਲਈ;*
- *36.67 ਕਰੋੜ ਰੁਪਏ-ਪੁਲਿਸ ਅਤੇ ਹੋਰ ਬਲਾਂ ਦੇ ਆਧੁਨਿਕੀਕਰਣ ਲਈ;*
- *50 ਕਰੋੜ ਰੁਪਏ-ਪੁਲਿਸ ਸਿਖਲਾਈ ਲਈ;*
- *5 ਕਰੋੜ ਰੁਪਏ-ਸੁਵਿਧਾ ਕੇਂਦਰਾਂ ਦੀ ਸਥਾਪਨਾ ਲਈ;*
- *2 ਕਰੋੜ ਰੁਪਏ-ਅਪਰਾਧ ਦੀ ਰੋਕਥਾਮ ਲਈ ਪੁਲਿਸ-ਜਨਤਕ ਸਬੰਧਾਂ ਵਿਚ ਸੁਧਾਰ ਲਈ;*

113. ਸਾਲ 2013-14 ਦੌਰਾਨ ਰਾਜ ਵਿਚ ਅਪਰਾਧ ਦੀ ਸਥਿਤੀ ਕੰਟਰੋਲ

[ ਵਿੱਤ ਅਤੇ ਯੋਜਨਾ ਮੰਤਰੀ ]

ਹੇਠ ਰਹੀ ਹੈ। ਅਤਿਵਾਦੀ ਗਤੀਵਿਧੀਆਂ ਨੂੰ ਸਖਤ ਨਿਗਰਾਨੀ ਹੇਠ ਰੱਖਿਆ ਗਿਆ ਹੈ। ਸਾਲ 2013-14 ਦੌਰਾਨ ਪੁਲਿਸ ਨੇ ਗੈਰ ਕਾਨੂੰਨੀ ਹਥਿਆਰਾਂ ਦੇ ਨਾਲ-ਨਾਲ ਨਸ਼ੇ ਅਤੇ ਨਸ਼ੀਲੇ ਪਦਾਰਥ ਭਾਰੀ ਮਾਤਰਾ ਵਿਚ ਫੜੇ।

114. ਰਾਜ ਦੇ ਨਾਗਰਿਕਾਂ ਨੂੰ ਪ੍ਰਦਾਨ ਕੀਤੀਆਂ ਜਾਣ ਵਾਲੀਆਂ ਸੇਵਾਵਾਂ ਵਿਚ ਸੁਧਾਰ ਲਿਆਉਣ ਦੀ ਆਪਣੀ ਪ੍ਰਤੀਬੱਧਤਾ ਤੇ ਕਾਇਮ ਰਹਿੰਦੇ ਹੋਏ ਪੰਜਾਬ ਸਰਕਾਰ ਨੇ ਵਿਲੱਖਣ ਪੰਜਾਬੀ ਪੁਲਿਸ ਹੈਲਪ ਲਾਈਨ 'ਡਾਇਲ 181' ਦੀ ਸ਼ੁਰੂਆਤ ਕੀਤੀ ਜਿਸ ਦਾ ਸ਼ੁਭ ਆਰੰਭ ਮਾਣਯੋਗ ਉਪ-ਮੁੱਖ ਮੰਤਰੀ, ਪੰਜਾਬ, ਸਰਦਾਰ ਸੁਖਬੀਰ ਸਿੰਘ ਬਾਦਲ ਜੀ ਵਲੋਂ 22 ਅਗਸਤ, 2013 ਨੂੰ ਕੀਤਾ ਗਿਆ। ਪੰਜਾਬ ਪੁਲਿਸ ਹੈਲਪ ਲਾਈਨ ਡਾਇਲ 181 ਇਸਤਰੀਆਂ, ਬੱਚਿਆਂ, ਸੀਨੀਅਰ ਨਾਗਰਿਕਾਂ, ਐਨ.ਆਰ.ਆਈਜ਼ ਅਤੇ ਹੋਰ ਨਾਗਰਿਕਾਂ ਨੂੰ 24 ਘੰਟੇ ਸਹਾਇਤਾ ਪ੍ਰਦਾਨ ਕਰਦਾ ਹੈ। 22 ਅਗਸਤ, 2013 ਤੋਂ ਪੰਜਾਬ ਪੁਲਿਸ ਦੁਆਰਾ ਪੁਲਿਸ ਹੈਲਪ ਲਾਈਨ ਆਰੰਭ ਕਰਨ ਤੋਂ ਬਾਅਦ ਹੁਣ ਤਕ ਰਾਜ ਦੇ ਲੋਕਾਂ ਵਲੋਂ ਹੈਲਪ ਲਾਈਨ ਤੇ 2,80,000 ਕਾਲਾਂ ਪ੍ਰਾਪਤ ਹੋਈਆਂ ਹਨ। ਸਾਰੇ ਪੁਲਿਸ ਸਟੇਸ਼ਨਾਂ ਨੂੰ ਅਪਰਾਧ ਅਤੇ ਅਪਰਾਧੀ ਟਰੈਕਿੰਗ ਨੈੱਟਵਰਕ ਸਿਸਟਮ ਅਧੀਨ ਜੋੜਿਆ ਜਾ ਰਿਹਾ ਹੈ।

115. ਐੱਸ.ਏ.ਐੱਸ. ਨਗਰ ਵਿਖੇ ਐੱਨ.ਆਰ.ਆਈ ਅਤੇ ਇਸਤਰੀ ਵਿੰਗ ਦਾ ਨਵਾਂ ਦਫ਼ਤਰ ਖੋਲ੍ਹਿਆ ਗਿਆ ਹੈ। ਐੱਨ.ਆਰ.ਆਈ. ਵਿੰਗ ਰਾਜ ਪੱਧਰ ਤੇ ਐੱਨ.ਆਰ.ਆਈ ਅਤੇ ਇਸਤਰੀਆਂ ਦੀ ਸ਼ਮੂਲੀਅਤ ਵਾਲੀ ਪੁੱਛ-ਗਿੱਛ/ਜਾਂਚ-ਪੜਤਾਲ ਦੀ ਨਿਗਰਾਨੀ ਕਰਨ ਲਈ ਇਕ ਅਧਿਕਾਰਤ ਏਜੰਸੀ ਹੈ।

116. ਟਰੈਫਿਕ ਸਿੱਖਿਆ ਨੂੰ ਪਰਮ ਅਗੇਤ ਦਿੱਤੀ ਗਈ ਹੈ। ਟਰੈਫਿਕ ਨਿਯਮ ਅਤੇ ਵਿਨਿਯਮਾਂ ਪ੍ਰਤੀ ਜਾਗਰੂਕਤਾ ਪੈਦਾ ਕਰਨ ਲਈ ਜ਼ਿਲ੍ਹਿਆਂ ਵਿਚ ਟਰੈਫਿਕ ਸਿੱਖਿਆ ਸੈੱਲਾਂ ਦੀ ਸਥਾਪਨਾ ਕੀਤੀ ਗਈ ਹੈ। ਸਕੂਲਾਂ ਵਿਚ ਸੜਕ ਸੁਰੱਖਿਆ ਪ੍ਰਤੀ ਬੱਚਿਆਂ ਨੂੰ ਸਿੱਖਿਅਤ ਕਰਨ ਲਈ ਟਰੈਫਿਕ ਸਿੱਖਿਆ ਨੂੰ ਇਕ ਵਿਸ਼ੇ ਦੇ ਤੌਰ ਤੇ ਆਰੰਭ ਕਰਨ ਦਾ ਸੁਝਾਅ ਵੀ ਦਿੱਤਾ ਗਿਆ ਹੈ।

117. ਰਾਜ ਦੇ ਲੋਕਾਂ ਨੂੰ ਇਕ ਸੁਰੱਖਿਅਤ ਵਾਤਾਵਰਣ ਦੇਣ ਅਤੇ ਵੱਡੇ ਅਤੇ ਪ੍ਰਸਿੱਧ ਸ਼ਹਿਰਾਂ ਨੂੰ ਸੁਰੱਖਿਅਤ ਬਣਾਉਣ ਨੂੰ ਯਕੀਨੀ ਬਣਾਉਣ ਲਈ ਲੁਧਿਆਣਾ ਅਤੇ ਅੰਮ੍ਰਿਤਸਰ ਨੂੰ ਨਵੀਆਂ ਅਤੇ ਅਤਿ ਆਧੁਨਿਕ ਅਪਰਾਧ ਰੋਕਥਾਮ

ਤਕਨਾਲੋਜੀ ਸਮਾਧਾਨਾਂ ਨੂੰ ਲਾਗੂ ਕਰਕੇ ਨਿਊਯਾਰਕ ਸਿਟੀ ਦੇ ਨਮੂਨੇ ਤੇ 'ਸੁਰੱਖਿਅਤ ਸ਼ਹਿਰਾਂ ' ਵਜੋਂ ਵਿਕਸਿਤ ਕੀਤਾ ਜਾਵੇਗਾ। (ਵਿਘਨ)

118. 'ਸੁਰੱਖਿਅਤ ਸ਼ਹਿਰ' ਪ੍ਰਾਜੈਕਟ ਵਿਚ ਸਮਾਰਟ ਕੈਮਰੇ, ਵਿਭਿੰਨ ਪ੍ਰਕਾਰ ਦੇ ਸੈਂਸਰ ਅਤੇ ਸ਼ਹਿਰ ਵਿਚ ਦਾਖ਼ਲ ਹੋਣ ਦੇ ਅਤੇ ਬਾਹਰ ਨਿਕਲਣ ਦੇ ਸਾਰੇ ਰਸਤਿਆਂ, ਮਹੱਤਵਪੂਰਣ ਟਰੈਫਿਕ ਸਥਾਨਾਂ, ਸ਼ਾਪਿੰਗ ਮਾਲ ਆਦਿ ਤੇ ਆਟੋਮੇਟਿਕ ਲਾਇਸੰਸ ਪਲੇਟ ਰੀਡਰ ਦੀ ਸਥਾਪਨਾ ਕਰਨਾ ਸ਼ਾਮਲ ਹੈ। ਅਗਲੇ 12-15 ਮਹੀਨਿਆਂ ਵਿਚ ਲੱਗਭਗ 150 ਕਰੋੜ ਰੁਪਏ ਦੀ ਲਾਗਤ ਨਾਲ ' ਸੁਰੱਖਿਅਤ ਸ਼ਹਿਰ' ਪ੍ਰਾਜੈਕਟ ਦੇ ਅਮਲ ਵਿਚ ਆਉਣ ਨਾਲ ਰਾਜ ਵਿਚ ਪੁਲਿਸ ਪ੍ਰਣਾਲੀ ਅਤੇ ਜਨਤਕ ਸੁਰੱਖਿਆ ਸੰਚਾਲਨਾ ਵਿਚ ਕ੍ਰਾਂਤੀਕਾਰੀ ਪਰਿਵਰਤਨ ਆਵੇਗਾ ਅਤੇ ਇਹ ਵਿਸ਼ਵ ਦੇ ਅਤਿ ਆਧੁਨਿਕ ਸ਼ਹਿਰਾਂ ਦੇ ਮੁਕਾਬਲੇ ਤੇ ਆ ਜਾਣਗੇ। (ਥੰਪਿੰਗ)

## ਸੁਰੱਖਿਆ ਸੇਵਾਵਾਂ ਭਲਾਈ

119. ਵਿੱਤੀ ਸਾਲ 2013-14 ਵਿਚ 26.33 ਕਰੋੜ ਰੁਪਏ ਦੇ ਪ੍ਰਵਾਨਤ ਖ਼ਰਚੇ ਦੇ ਮੁਕਾਬਲੇ ਸਾਲਾਨਾ ਯੋਜਨਾ 2014-15 ਵਿਚ ਸੁਰੱਖਿਆ ਸੇਵਾਵਾਂ ਭਲਾਈ ਹੇਠ ਲਿਖੇ ਪ੍ਰੋਗਰਾਮਾਂ ਲਈ 33.71 ਕਰੋੜ ਰੁਪਏ ਰਾਖਵੇਂ ਕੀਤੇ ਗਏ ਹਨ-

- *30 ਕਰੋੜ ਰੁਪਏ- ਅੰਮ੍ਰਿਤਸਰ ਵਿਖੇ ਅੰਤਰਰਾਸ਼ਟਰੀ ਪੱਧਰ ਦੇ ਜੰਗੀ ਯਾਦਗਾਰੀ ਭਵਨ ਦੀ ਸਥਾਪਨਾ ਲਈ;*

- *2 ਕਰੋੜ ਰੁਪਏ-ਨਵੇਂ ਅਤੇ ਪੁਰਾਣੇ ਸੈਨਿਕ ਰੈਸਟ ਹਾਊਸਾਂ ਦੀ ਉਸਾਰੀ ਅਤੇ ਮੁਰੰਮਤ ਲਈ;*

- *1.50 ਕਰੋੜ ਰੁਪਏ-ਸਾਬਕਾ ਫੌਜੀਆਂ ਅਤੇ ਹੋਰਾਂ ਦੇ ਬੱਚਿਆਂ ਨੂੰ ਭਰਤੀ ਤੋਂ ਪਹਿਲਾਂ ਸਿਖਲਾਈ ਦੇਣ ਲਈ*

## ਰਾਜ-ਪ੍ਰਬੰਧ ਸੁਧਾਰ

120. ਈ-ਗਵਰਨੈਂਸ ਕੁਸ਼ਲ ਰਾਜ ਪ੍ਰਬੰਧ ਲਿਆਉਣ ਵਿਚ ਅਤੇ ਨਾਲ ਹੀ ਨਾਗਰਿਕ-ਸਰਕਾਰ ਸਬੰਧਾਂ ਨੂੰ ਵਧੇਰੇ ਹਿਤੈਸ਼ੀ ਅਤੇ ਪਾਰਦਰਸ਼ਕ ਬਣਾਉਣ ਲਈ ਲਾਜ਼ਮੀ ਸਾਧਨ ਹੈ। ਇਲੈਕਟ੍ਰਾਨਿਕ ਰਾਜ ਪ੍ਰਬੰਧ ਰਾਹੀਂ ਨਾਗਰਿਕ ਸੇਵਾਵਾਂ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਮੁਹੱਈਆ ਕਰਵਾਉਣ ਅਤੇ ਸਾਰੇ ਪੱਧਰਾਂ ਤੇ

[ ਵਿੱਤ ਅਤੇ ਯੋਜਨਾ ਮੰਤਰੀ ]

ਪ੍ਰਬੰਧਕੀ ਢਾਂਚੇ ਵਿਚ ਰਾਜ ਪ੍ਰਬੰਧ ਅਤੇ ਜਵਾਬਦੇਹੀ ਨੂੰ ਉਤਸ਼ਾਹਿਤ ਕਰਨ ਲਈ ਕੇਂਦਰੀ ਬੁਨਿਆਦੀ ਢਾਂਚੇ ਅਤੇ ਬੈਕ - ਐਂਡ ਆਟੋਮੇਸ਼ਨ/ਕੰਪਿਊਟਰੀਕਰਨ ਵੱਲ ਧਿਆਨ ਦਿੱਤਾ ਜਾਵੇਗਾ।

121. ਕਪੂਰਥਲਾ ਅਤੇ ਐੱਸ.ਬੀ.ਐੱਸ ਦੇ ਦੋ ਪਾਇਲਟ ਜ਼ਿਲ੍ਹਿਆਂ ਵਿਚ 47 ਸੇਵਾਵਾਂ ਨੂੰ ਪ੍ਰਦਾਨ ਕਰਨ ਲਈ ਆਟੋਮੇਟਿਡ ਬੈਕ-ਐਂਡ ਪ੍ਰਕਿਰਿਆ ਨਾਲ ਈ-ਡਿਸਟ੍ਰਿਕਟ ਪ੍ਰਾਜੈਕਟ ਨੂੰ ਸਫ਼ਲਤਾਪੂਰਵਕ ਲਾਗੂ ਕੀਤਾ ਗਿਆ ਹੈ। ਬਾਕੀ ਰਹਿੰਦੇ 20 ਜ਼ਿਲ੍ਹਿਆਂ ਲਈ ਮਾਨਯੋਗ ਉਪ ਮੁੱਖ ਮੰਤਰੀ ਜੀ ਨੇ ਮਾਨਸਾ ਜ਼ਿਲ੍ਹੇ ਤੋਂ ਇਕ ਪ੍ਰਾਜੈਕਟ ਦਾ ਹਾਰੀਜੌਂਟਲ ਰੋਲ ਆਊਟ ਆਰੰਭ ਕੀਤਾ ਹੈ।

122. ਸਮੂਹ ਡੀ.ਸੀ./ਐੱਸ.ਡੀ.ਐੱਮ ਦਫ਼ਤਰਾਂ ਵਿਚ ਵੈੱਬ-ਸੁਵਿਧਾ ਪ੍ਰਾਜੈਕਟ ਲਾਗੂ ਕੀਤਾ ਗਿਆ ਹੈ। ਇਸ ਪ੍ਰਾਜੈਕਟ ਅਧੀਨ ਕਿਸੇ ਵੀ ਥਾਂ ਤੋਂ ਬਿਨੈ-ਪੱਤਰ ਬਾਰੇ ਪਤਾ ਕਰਨ ਤੇ ਨਾਗਰਿਕ ਸੇਵਾ ਪ੍ਰਦਾਨ ਕੀਤੇ ਜਾਣ ਦੀ ਕੇਂਦਰੀਕ੍ਰਿਤ ਨਿਗਰਾਨੀ ਲਈ ਸੁਵਿਧਾ ਸਾਫਟਵੇਅਰ ਨੂੰ ਵੈੱਬ-ਸਮਰੱਥ ਕੀਤਾ ਜਾਵੇਗਾ ਜੋ ਕਿ ਪਹਿਲਾਂ ਤੋਂ ਹੀ ਸਮੂਹ ਸੁਵਿਧਾ ਕੇਂਦਰਾਂ ਵਿਚ ਲਾਗੂ ਹੋ ਚੁੱਕਾ ਹੈ। ਕੁਲ 2112 ਆਮ ਸੇਵਾ ਕੇਂਦਰ ਪਹਿਲਾਂ ਤੋਂ ਹੀ ਕਾਰਜਸ਼ੀਲ ਹਨ ਅਤੇ ਨਾਗਰਿਕਾਂ ਨੂੰ ਬਿਜ਼ਨਸ ਟੂ ਸਿਟੀਜ਼ਨ (ਬੀ.ਟੂ.ਬੀ)/ਗਵਰਨਮੈਂਟ ਟੂ ਸਿਟੀਜ਼ਨ (ਜੀ.ਟੂ.ਸੀ.) ਸੇਵਾਵਾਂ ਪ੍ਰਦਾਨ ਕਰ ਰਹੇ ਹਨ। ਈ-ਡਿਸਟ੍ਰਿਕਟ ਰੋਲ ਆਊਟ ਪ੍ਰੋਗਰਾਮ ਅਧੀਨ ਇਸ ਨੈੱਟਵਰਕ ਰਾਹੀਂ ਸਰਕਾਰੀ ਸੇਵਾਵਾਂ ਮੁਹੱਈਆ ਕਰਵਾਈਆਂ ਜਾਣਗੀਆਂ।

123. ਰਾਜ ਸਰਕਾਰ ਨੇ ਸਬੰਧਿਤ ਵਿਭਾਗਾਂ ਤੋਂ ਜ਼ਰੂਰੀ ਪ੍ਰਵਾਨਗੀਆਂ ਲੈਣ ਉਪਰੰਤ ਨੈਸ਼ਨਲ ਆਪਟੀਕਲ ਫਾਈਬਰ ਨੈੱਟਵਰਕ (ਐਨ.ਓ.ਐੱਫ.ਐਨ) ਬਣਾਉਣ ਹਿੱਤ ਭਾਰਤ ਸਰਕਾਰ ਨਾਲ ਟ੍ਰਾਈ-ਪਾਰਟੀ (ਤਿੰਨ ਪੱਖੀ) ਸਮਝੌਤੇ ਤੇ ਹਸਤਾਖ਼ਰ ਕੀਤੇ ਹਨ। ਐੱਨ.ਓ.ਐੱਫ.ਐੱਨ ਦਾ ਸਰਵੇਖਣ ਪ੍ਰਗਤੀ ਅਧੀਨ ਹੈ। ਦੇਸ਼ ਵਿਚ ਸਾਰੀਆਂ ਗਰਾਮ ਪੰਚਾਇਤਾਂ ਨੂੰ ਜੋੜਨ ਦੀ ਯੋਜਨਾ ਹੈ।

124. ਪੰਜਾਬ ਸੇਵਾ ਦਾ ਅਧਿਕਾਰ ਐਕਟ, 2011 ਅਧੀਨ ਮੌਜੂਦਾ 69 ਸੇਵਾਵਾਂ ਤੋਂ ਇਲਾਵਾ 80 ਹੋਰ ਸੇਵਾਵਾਂ ਅਧਿਸੂਚਿਤ ਕੀਤੀਆਂ ਗਈਆਂ ਹਨ।

## ਸਰਹੱਦੀ ਖੇਤਰ ਵਿਕਾਸ ਪ੍ਰੋਗਰਾਮ

125. ਸਾਲ 2013-14 ਦੌਰਾਨ 35.26 ਕਰੋੜ ਰੁਪਏ ਦੇ ਮੁਕਾਬਲੇ ਸਾਲ 2014-15 ਵਿਚ, 6 ਜ਼ਿਲ੍ਹਿਆਂ ਦੇ 19 ਬਲਾਕਾਂ ਵਿਚ ਸਮਾਜਿਕ ਖੇਤਰ ਵਿਚ ਸਿੱਖਿਆ, ਸਿਹਤ, ਖੇਤੀਬਾੜੀ ਅਤੇ ਸਹਾਇਕ ਬੁਨਿਆਦੀ ਢਾਂਚੇ ਨੂੰ ਬਿਹਤਰ

ਬਣਾਉਣ ਲਈ ਸਰਹੱਦੀ ਖੇਤਰ ਵਿਕਾਸ ਪ੍ਰੋਗਰਾਮ ਅਧੀਨ 40 ਕਰੋੜ ਰੁਪਏ ਦੀ ਰਾਸ਼ੀ ਤਜਵੀਜ਼ ਕੀਤੀ ਗਈ ਹੈ। ਇਸ ਤੋਂ ਇਲਾਵਾ, ਬਿਜਲੀ, ਸੜਕ,ਸੰਪਰਕਤਾ, ਸਿਹਤ ਬੁਨਿਆਦੀ ਢਾਂਚੇ ਅਤੇ ਜਲ ਸਪਲਾਈ ਅਤੇ ਸਵੱਛਤਾ ਨੂੰ ਬਿਹਤਰ ਬਣਾਉਣ ਲਈ ਸਾਲ (62.50 ਕਰੋੜ ਰੁਪਏ) ਦੀ ਤਜਵੀਜ਼ ਕੀਤੀ ਹੈ। (ਥੰਪਿੰਗ)

## ਆਧਾਰ ਅਤੇ ਸਿੱਧੀ ਨਕਦੀ ਤਬਦੀਲੀ

126. ਰਾਜ ਸਰਕਾਰ, ਸਮੁੱਚੀ ਵਸੋਂ ਨੂੰ ਵਿਸ਼ੇਸ਼ ਸ਼ਨਾਖਤੀ ਨੰਬਰ ਉਪਲਬਧ ਕਰਵਾਉਣ ਲਈ ਆਧਾਰ ਪ੍ਰੋਗਰਾਮ ਦੀ ਸਫਲਤਾਪੂਰਵਕ ਤਾਮੀਲ ਕਰ ਰਹੀ ਹੈ। ਹੁਣ ਤੱਕ ਕੁੱਲ 2.77 ਕਰੋੜ ਜਨਸੰਖਿਆ ਵਿਚੋਂ 2.59 ਕਰੋੜ ਵਸਨੀਕਾਂ ਦਾ ਨਾਮ ਦਰਜ ਕਰ ਲਿਆ ਗਿਆ ਹੈ। 5 ਮੁੱਖ ਜ਼ਿਲ੍ਹਿਆਂ-ਗੁਰਦਾਸਪੁਰ, ਫਤਿਹਗੜ੍ਹ ਸਾਹਿਬ, ਸ਼ਹੀਦ ਭਗਤ ਸਿੰਘ ਨਗਰ, ਜਲੰਧਰ ਅਤੇ ਬਰਨਾਲਾ ਵਿਚ ਸਿੱਧੀ ਨਕਦੀ ਤਬਦੀਲੀ ਲਈ 34 ਸਕੀਮਾਂ ਦੀ ਚੋਣ ਕੀਤੀ ਗਈ ਹੈ। ਅਨੁਸੂਚਿਤ ਜਾਤੀ ਅਤੇ ਪਛੜੀ ਸ਼੍ਰੇਣੀ ਅਤੇ ਸਮਾਜਿਕ ਸੁਰੱਖਿਆ ਅਤੇ ਇਸਤਰੀ ਅਤੇ ਬਾਲ ਵਿਕਾਸ ਵਿਭਾਗਾਂ ਦੀਆਂ 7 ਸਕੀਮਾਂ ਅਧੀਨ ਆਧਾਰ ਭੁਗਤਾਨ ਕੜੀ ਰਾਹੀਂ 1.12 ਲੱਖ ਲਾਭਪਾਤਰੀਆਂ ਨੂੰ 25 ਕਰੋੜ ਰੁਪਏ ਦੀ ਰਾਸ਼ੀ ਦਿੱਤੀ ਗਈ ਹੈ।

127. ਸਾਡੀ ਸਰਕਾਰ ਵੱਲੋਂ ਵਪਾਰਕ ਬੈਂਕਾਂ ਦੀ ਸਹਾਇਤਾ ਨਾਲ ਲਾਭਪਾਤਰੀਆਂ ਨੂੰ ਪੈਨਸ਼ਨਾਂ ਦੀ ਅਦਾਇਗੀ ਉਨ੍ਹਾਂ ਦੇ ਘਰਾਂ ਤਕ ਪਹੁੰਚਾਉਣ ਲਈ ਇਲੈਕਟ੍ਰਾਨਿਕ ਬੈਨੀਫਿਟ ਟਰਾਂਸਫਰਜ਼ (ਈ.ਬੀ.ਟੀ.) ਆਰੰਭ ਕੀਤੀ ਗਈ ਹੈ। ਇਹ ਸਕੀਮ ਲੁਧਿਆਣਾ, ਮੁਕਤਸਰ, ਮਾਨਸਾ ਅਤੇ ਫਾਜ਼ਿਲਕਾ ਜ਼ਿਲ੍ਹਿਆਂ ਵਿਚ ਚਲ ਰਹੀ ਹੈ। ਰਾਜ ਯੂ.ਆਈ.ਡੀ. ਲਈ ਇਕ ਟੀਚਾ-ਬੱਧ ਪ੍ਰੋਗਰਾਮ ਰਾਹੀਂ ਲਾਭਪਾਤਰਾਂ ਨੂੰ ਰਾਜ ਯੋਜਨਾਵਾਂ ਅਧੀਨ ਸੂਚੀ-ਬੱਧ ਕਰਨ ਲਈ ਤਿਆਰ ਹੈ ਅਤੇ ਲਾਭਪਾਤਰੀਆਂ ਦੇ ਖਾਤਿਆਂ ਨੂੰ ਆਧਾਰ ਸਮਰੱਥ ਬਣਾਇਆ ਜਾਵੇਗਾ। ਇਸ ਸਾਲ ਸਮਾਜਿਕ ਸੁਰੱਖਿਆ ਸਕੀਮਾਂ ਨੂੰ ਸੰਭਵ ਜਾਅਲਸਾਜ਼ੀ ਅਤੇ ਬਹਿਰੂਪੀਏਪਣ ਨੂੰ ਖਤਮ ਕੀਤਾ ਜਾ ਸਕੇਗਾ ਅਤੇ ਗਲਤ ਲਾਭਪਾਤਰੀਆਂ ਦਾ ਪਤਾ ਚਲ ਸਕੇਗਾ।

## ਆਬਕਾਰੀ ਅਤੇ ਕਰ

128. ਪੰਜਾਬ ਸਰਕਾਰ ਨੇ ਵਪਾਰੀਆਂ ਲਈ ਸਦਭਾਵਨਾ ਪੂਰਨ ਬਹੁਤ ਸਾਰੀਆਂ

[ ਵਿੱਤ ਅਤੇ ਯੋਜਨਾ ਮੰਤਰੀ ]

ਭਲਾਈ ਸਕੀਮਾਂ ਅਤੇ ਵਪਾਰੀ-ਹਿਤੈਸ਼ੀ ਸਕੀਮਾਂ ਸ਼ੁਰੂ ਕੀਤੀਆਂ ਹਨ, ਜਿਵੇਂ ਕਿ:-

- ਪੰਜਾਬ ਲਘੂ ਵਪਾਰੀ ਰਾਹਤ ਸਕੀਮ 2014।
- ਆਨਲਾਈਨ ਰਿਫੰਡ ਡਿਸਬਰਸਲ ਅਤੇ ਸਟਾਰ ਰੇਟਿੰਗ ਸਕੀਮ।
- ਵਾਲੰਟਰੀ ਡਿਸਕਲੋਜਰ ਸਕੀਮ।
- ਸਿੰਗਲ ਪੁਰਸਕਾਰ ਸਕੀਮ।
- ਪੰਜਾਬ ਦੇ ਵਪਾਰੀ ਵਰਗ ਲਈ ਸਮਾਜਿਕ ਸੁਰੱਖਿਆ ਸਕੀਮ।
- ਲੋਹਾ ਅਤੇ ਸਟੀਲ ਉਦਯੋਗ ਲਈ ਪੁਨਰ ਸੁਰਜੀਤੀ ਪੈਕਜ।

**ਹੁਨਰ ਵਿਕਾਸ**

129. ਸ਼੍ਰੀਮਾਨ ਸਪੀਕਰ ਸਾਹਿਬ, ਹੁਣ ਮੈਂ ਆਉਣ ਵਾਲੇ ਸਾਲਾਂ ਵਿਚ ਸਾਡੀਆਂ ਮੁੱਖ ਤਰਜੀਹਾਂ ਵੱਲ ਧਿਆਨ ਦਿਵਾਉਣਾ ਚਾਹਾਂਗਾ। ਇਨ੍ਹਾਂ ਵਿਚ ਰਾਜ ਵਿਚ ਸਾਡੇ ਨੌਜਵਾਨਾਂ ਦੇ ਹੁਨਰ ਦਾ ਵਿਕਾਸ ਕਰਨਾ ਮੁੱਖ ਹੈ। ਰਾਜ ਸਰਕਾਰ ਵਰਤਮਾਨ ਹੁਨਰ ਸਿਖਲਾਈ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਅਤੇ ਬਿਹਤਰ ਬਣਾਵੇਗੀ ਅਤੇ ਰਾਜ ਦੀਆਂ ਹੁਨਰ ਵਿਕਾਸ ਜ਼ਰੂਰਤਾਂ ਦੀ ਪੂਰਤੀ ਲਈ ਪ੍ਰਸਿੱਧ ਨਿੱਜੀ ਸਿਖਲਾਈ ਭਾਈਵਾਲਾਂ ਨਾਲ ਸਾਂਝ ਪਾਏਗੀ। ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ ਦਾ ਨਾਂ ਬਦਲ ਕੇ ਤਕਨੀਕੀ ਸਿੱਖਿਆ ਅਤੇ ਹੁਨਰ ਵਿਕਾਸ ਵਿਭਾਗ ਕੀਤਾ ਜਾਵੇਗਾ ਅਤੇ ਇਸ ਤਰ੍ਹਾਂ ਹੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਬੋਰਡ ਦਾ ਨਾਂ ਬਦਲ ਕੇ ਤਕਨੀਕੀ ਸਿੱਖਿਆ ਅਤੇ ਹੁਨਰ ਵਿਕਾਸ ਬੋਰਡ ਕੀਤਾ ਜਾਵੇਗਾ ਤਾਂ ਜੋ ਰਾਜ ਵਿਚ ਵੱਖ-ਵੱਖ ਹੁਨਰ ਵਿਕਾਸ ਸਕੀਮਾਂ ਅਤੇ ਪਹਿਲਕਦਮੀਆਂ ਉਪਰ ਵਧੇਰੇ ਜ਼ੋਰ ਦੇਣ ਅਤੇ ਆਪਸੀ ਤਾਲਮੇਲ ਨੂੰ ਯਕੀਨੀ ਬਣਾਇਆ ਜਾ ਸਕੇ।

130. ਮਾਨਯੋਗ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਅਧੀਨ ਰਾਜ ਹੁਨਰ ਵਿਕਾਸ ਮਿਸ਼ਨ ਨੂੰ ਰਾਜ, ਜ਼ਿਲ੍ਹਾ ਅਤੇ ਬਲਾਕ ਪੱਧਰ ਤੇ ਤਿੰਨ ਪੜਾਵੀ ਪੱਖਾਂ ਦੁਆਰਾ ਪੁਨਰ ਸੁਰਜੀਤ ਅਤੇ ਮਜ਼ਬੂਤ ਬਣਾਉਣ ਦੀ ਯੋਜਨਾ ਬਣਾਈ ਗਈ ਹੈ। ਵੱਖ-ਵੱਖ ਹੁਨਰ ਵਿਕਾਸ ਸਕੀਮਾਂ ਦੇ ਨਿਰਮਾਣ ਅਤੇ ਸੰਚਾਲਨ ਲਈ ਸਰਕਾਰ ਵਿਚ ਮਿਸ਼ਨ ਇਕ ਨੁਕਾਤੀ ਪ੍ਰੋਗਰਾਮ ਹੋਵੇਗਾ। ਮਿਸ਼ਨ ਦੁਆਰਾ ਰਾਜ ਦੇ ਸਮੁੱਚੇ ਵਿਭਾਗਾਂ ਵਿਚ ਹੁਨਰ ਵਿਕਾਸ ਸਕੀਮਾਂ ਨੂੰ ਲਾਗੂ ਕਰਨ ਲਈ ਲੋੜੀਂਦਾ ਤਾਲਮੇਲ, ਦੂਰ ਦ੍ਰਿਸ਼ਟੀ ਅਤੇ ਆਪਸੀ ਸਹਿਯੋਗ ਲਿਆਇਆ ਜਾਵੇਗਾ।

131. ਚਾਲੂ ਸਾਲ 2014-15 ਦੌਰਾਨ ਰਾਜ ਸਰਕਾਰ 500 ਕਰੋੜ ਰੁਪਏ ਦੀ ਲਾਗਤ ਨਾਲ ਲਗਭਗ ਤਿੰਨ ਲੱਖ ਨੌਜਵਾਨਾਂ ਨੂੰ ਹੁਨਰ ਵਿਕਾਸ ਸਕੀਮਾਂ ਦੀ ਸਿਖਲਾਈ ਦੇਣ ਲਈ ਵੱਖ-ਵੱਖ ਸਰਕਾਰੀ ਅਤੇ ਨਿੱਜੀ ਸੰਸਥਾਵਾਂ ਦੀ ਸਿਖਲਾਈ ਸਮਰੱਥਾ ਦੇ ਨਾਲ-ਨਾਲ ਦੂਸਰੇ ਪ੍ਰਸਿੱਧ ਨਿੱਜੀ ਸਿਖਲਾਈਕਾਰਾਂ ਨੂੰ ਵੀ ਸ਼ਾਮਲ ਕਰੇਗੀ। ਵਿਭਾਗਾਂ ਅਨੁਸਾਰ ਪਹਿਲਕਦਮੀਆਂ ਹੇਠ ਲਿਖੇ ਅਨੁਸਾਰ ਹੋਣਗੀਆਂ:-

| ਲੜੀ ਨੰ: | ਵਿਭਾਗ ਦਾ ਨਾਂ | ਏਜੰਸੀ/ਸਕੀਮ | ਵਾਸਤਵਿਕ ਟੀਚੇ | ਵਿੱਤੀ ਲਾਗਤ |
|---|---|---|---|---|
| 1) | ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ | ੳ)ਸਰਕਾਰ ਅਤੇ ਨਿੱਜੀ ਪਾਲੀਟੈਕਨਿਕ ਸੰਸਥਾਵਾਂ। | 62700 | 134.58 |
| | | ਅ)ਸਰਕਾਰੀ ਅਤੇ ਨਿੱਜੀ ਆਈ.ਟੀ.ਆਈਜ਼। | 62000 | 125.00 |
| | | ੲ)ਐਸ.ਡੀ.ਆਈ.ਸਕੀਮ ਅਧੀਨ ਐਮ.ਈ.ਐਸ. ਕੋਰਸ | 75000 | 150.00 |
| 2) | ਕਿਰਤ | ਬਿਲਡਿੰਗ ਅਤੇ ਹੋਰ ਨਿਰਮਾਣ ਕਾਰਜ ਮਜ਼ਦੂਰ ਭਲਾਈ ਬੋਰਡ | 25000 | 37.50 |
| 3) | ਪੇਂਡੂ ਵਿਕਾਸ | ਐਸ.ਆਰ.ਐਲ.ਐਮ. ਹੁਣ(ਐਨ.ਆਰ.ਐਲ. ਐਮ.) ਪਹਿਲਾਂ (ਐਸ. ਜੀ.ਐਸ.ਵਾਈ।) | 21700 | 30.60 |
| 4) | ਸਕੂਲ ਸਿੱਖਿਆ | ਐਨ.ਐਸ.ਕਿਊ.ਐਫ. ਅਧੀਨ ਸੰਸ਼ੋਧਿਤ ਕਿੱਤਾ ਮੁੱਖੀ ਸਿੱਖਿਆ ਸਕੀਮ | 20000 | 31.30 |
| 5) | ਮੈਡੀਕਲ ਸਿੱਖਿਆ ਅਤੇ ਖੋਜ | ਨਰਸਿੰਗ ਕੋਰਸ (ਏ. ਐਨ.ਐਸ.ਜੀ.ਐਲ.ਐਮ.) ਅਤੇ ਨਰਸਿੰਗ ਸਹਾਇਕ | 16000 | ---- |
| 6) | ਸਥਾਨਕ ਸਰਕਾਰਾਂ | ਰਾਜ ਸ਼ਹਿਰੀ ਵਿਕਾਸ ਅਥਾਰਿਟੀ (ਐਸ.ਯੂ.ਡੀ. | 15000 | 26.50 |

[ ਵਿੱਤ ਅਤੇ ਯੋਜਨਾ ਮੰਤਰੀ ]

| | | | | |
|---|---|---|---|---|
| | | ਏ.) ਹੁਣ (ਐਨ.ਯੂ.ਐਲ. ਐਮ.) ਪਹਿਲਾਂ (ਐਸ.ਜੇ. ਐਲ.ਵਾਈ) | | |
| 7) | ਰੁਜ਼ਗਾਰ ਸਿਰਜਣ ਅਤੇ ਸਿਖਲਾਈ | ਪੰਜਾਬ ਯੁਵਕ ਸਿਖਲਾਈ ਅਤੇ ਰੁਜ਼ਗਾਰ ਕੇਂਦਰ (ਸੀ-ਪਾਈਟ) | 10000 | 9.00 |
| 8) | ਸੂਚਨਾ ਤਕਨਾਲੋਜੀ | ਈ.ਐਸ.ਡੀ.ਐਮ. ਅਤੇ ਪੀ.ਐਸ.ਟੀ.ਈ.ਪੀ. | 5000 | 7.50 |
| 9) | ਸੈਰ ਸਪਾਟਾ | ਹੁਨਰ ਸੇ ਰੁਜਗਾਰ ਤੱਕ ਸਕੀਮ | 3500 | 5.25 |
| 10) | ਅਨੁਸੂਚਿਤ ਜਾਤੀ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ | ੳ) ਬੈਂਕਫਿਕੋ<br>ਅ) ਪੰਜਾਬ ਐਸ.ਟੀ.ਭੂਮੀ ਵਿਕਾਸ ਵਿੱਤ ਕਾਰਪੋਰੇਸ਼ਨ | 500<br>3000 | 0.75<br>4.50 |
| 11) | ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ | ਸਮਾਜ ਭਲਾਈ ਬੋਰਡ ਸਵੈਆਵਲੰਬਨ | 2000 | 3.00 |
| | ਰਾਜ ਲਈ ਕੁੱਲ | | 3,21,400 | 556.48 |

132. ਰਾਜ ਸਰਕਾਰ ਸੂਬੇ ਵਿਚ ਹੁਨਰ ਵਿਕਾਸ ਲਈ ਵੱਖ-ਵੱਖ ਸਕੀਮਾਂ ਅਤੇ ਪਹਿਲ ਕਦਮੀਆਂ ਨੂੰ ਲਾਗੂ ਕਰਨ ਲਈ ਕੌਮੀ ਹੁਨਰ ਵਿਕਾਸ ਕਾਰਪੋਰੇਸ਼ਨ (ਐਨ.ਐਸ.ਡੀ.ਸੀ.) ਨਾਲ ਵੀ ਭਾਈਵਾਲੀ ਕਰੇਗੀ।

133. ਪ੍ਰਮੁੱਖ ਕਾਰਪੋਰੇਟ ਘਰਾਣਿਆਂ ਦੇ ਸਹਿਯੋਗ ਨਾਲ ਮੁਕਤਸਰ ਵਿਖੇ ਉਸਾਰੀ ਵਿਕਾਸ ਕੇਂਦਰ (ਐਲ ਐਂਡ ਟੀ) ਅਤੇ ਡਰਾਈਵਿੰਗ ਅਤੇ ਆਟੋਮੋਟਿਵ ਹੁਨਰ ਕੇਂਦਰ (ਟਾਟਾ ਮੋਟਰਜ਼) ਅਤੇ ਅੰਮ੍ਰਿਤਸਰ ਵਿਖੇ ਰਿਟੇਲ ਮਾਰਕੀਟਿੰਗ ਸਿਖਲਾਈ ਕੇਂਦਰ (ਭਾਰਤੀ-ਵਾਲ ਮਾਰਟ ਲਿਮ.) ਦੀ ਸਥਾਪਨਾ ਪਹਿਲਾਂ ਹੀ ਕੀਤੀ ਜਾ ਚੁੱਕੀ ਹੈ।

134. ਰਾਜ ਸਰਕਾਰ ਨੇ ਵਿਦੇਸ਼ਾਂ ਵਿਚ ਉਮੀਦਵਾਰਾਂ ਦੇ ਮਾਰਗ ਦਰਸ਼ਨ ਅਤੇ ਨੌਕਰੀਆਂ ਲਈ ਵਿਸ਼ੇਸ਼ ਰੁਜ਼ਗਾਰ ਅਤੇ ਸੂਚਨਾ ਅਤੇ ਸਿਖਲਾਈ ਬਿਊਰੋ ਦੀ

ਸਥਾਪਨਾ ਕੀਤੀ ਹੈ ਜੋ 12ਵੀਂ ਯੋਜਨਾ ਦੌਰਾਨ 10,000 ਚਾਹਵਾਨ ਵਿਦਿਆਰਥੀਆਂ ਨੂੰ ਸਿਖਲਾਈ ਦੇਵੇਗਾ।

135. ਰਾਜ ਸਰਕਾਰ ਨੇ ਛੇ ਆਈ.ਟੀ.ਆਈਜ਼ ਦੀ ਬਿਹਤਰੀ ਅਤੇ ਤਰੱਕੀ ਲਈ ਮੈ/ਸ. ਟਾਟਾ ਸੰਨਜ਼ ਨਾਲ ਇਕ ਇਕਰਾਰਨਾਮਾ ਕੀਤਾ ਹੈ। ਰਾਜ ਸਰਕਾਰ ਨੇ ਨਿੱਜੀ ਭਾਈਵਾਲੀ ਨਾਲ ਲੁਧਿਆਣਾ ਵਿਖੇ 10000 ਵਿਦਿਆਰਥੀਆਂ ਦੀ ਪ੍ਰਤੀ ਸਾਲ ਸਮਰੱਥਾ ਵਾਲੇ ਬਹੁ ਹੁਨਰੀ ਵਿਕਾਸ ਕੇਂਦਰ ਦੀ ਸਥਾਪਨਾ ਦੀ ਤਜਵੀਜ਼ ਵੀ ਕੀਤੀ ਹੈ (ਥੰਪਿੰਗ) ਐਮ.ਐਸ.ਡੀ.ਸੀ. ਨੂੰ ਵਿਸ਼ਵ ਪੱਧਰ ਦੇ ਮਿਆਰ ਅਨੁਸਾਰ ਸਥਾਪਿਤ ਕੀਤਾ ਜਾਵੇਗਾ ਅਤੇ ਇਹ ਸਿਖਲਾਈ-ਕਮ-ਉਤਪਾਦਨ ਕੇਂਦਰ ਵਜੋਂ ਕੰਮ ਕਰੇਗਾ।

## ਨਸ਼ਾਖੋਰੀ

136. ਰਾਜ ਸਰਕਾਰ ਇਕ ਪ੍ਰਭਾਵਸ਼ਾਲੀ ਤਰੀਕੇ ਨਾਲ ਨਸ਼ਾਖੋਰੀ ਨੂੰ ਖਤਮ ਕਰਨ ਲਈ ਵਚਨਬੱਧ ਹੈ। ਰਾਜ ਵਿਚ ਕੈਂਸਰ ਅਤੇ ਨਸ਼ਾਖੋਰੀ ਦੇ ਇਲਾਜ ਲਈ ਵਧੀਆ ਬੁਨਿਆਦੀ ਢਾਂਚੇ ਦੇ ਲਈ ਰਾਜ ਸਰਕਾਰ ਨੇ ਪੰਜਾਬ ਸਟੇਟ ਕੈਂਸਰ ਐਂਡ ਡਰੱਗ ਐਡਿਕਸ਼ਨ ਟਰੀਟਮੈਂਟ ਇੰਫਰਾਸਟਰਕਚਰ ਐਕਟ, 2013 ਬਣਾਇਆ ਹੈ। ਕੈਂਸਰ ਅਤੇ ਨਸ਼ਾਖੋਰੀ ਦੇ ਇਲਾਜ ਦੇ ਬੁਨਿਆਦੀ ਢਾਂਚੇ ਲਈ 109 ਕਰੋੜ ਰੁਪਏ ਇਕੱਠੇ ਕੀਤੇ ਜਾ ਚੁੱਕੇ ਹਨ। ਰਾਜ 25 ਕਰੋੜ ਰੁਪਏ ਦੀ ਲਾਗਤ ਨਾਲ ਬਠਿੰਡਾ, ਫਰੀਦਕੋਟ, ਪਟਿਆਲਾ, ਜਲੰਧਰ ਅਤੇ ਅੰਮ੍ਰਿਤਸਰ ਵਿਖੇ 50 ਬਿਸਤਰਿਆਂ ਵਾਲੇ ਪੰਜ ਉੱਤਮ ਦਰਜੇ ਦੀ ਨਸ਼ਾ ਮੁਕਤੀ ਕੇਂਦਰਾਂ ਨੂੰ ਕਾਰਜਸ਼ੀਲ ਬਣਾਉਣ ਦੀ ਪ੍ਰਕ੍ਰਿਆ ਵਿਚ ਹੈ। ਇਸ ਤੋਂ ਇਲਾਵਾ 20 ਕਰੋੜ ਰੁਪਏ ਦੀ ਲਾਗਤ ਨਾਲ ਜ਼ਿਲ੍ਹਾ ਹਸਪਤਾਲਾਂ ਅਤੇ ਚੋਣਵੇਂ ਉਪ ਮੰਡਲ ਹਸਪਤਾਲਾਂ ਵਿਚ 10 ਬਿਸਤਰਿਆਂ ਵਾਲੇ 31 ਨਸ਼ਾ ਮੁਕਤੀ ਕੇਂਦਰਾਂ ਦੀ ਸਥਾਪਨਾ ਕੀਤੀ ਜਾ ਰਹੀ ਹੈ। ਸਰਕਾਰ ਦੀ ਹੁਣ 100 ਕਰੋੜ ਰੁਪਏ ਦੀ ਲਾਗਤ ਨਾਲ ਹਰੇਕ ਜ਼ਿਲ੍ਹੇ ਵਿਚ ਸੁਧਾਰ ਕੇਂਦਰ ਸਥਾਪਤ ਕਰਨ ਦੀ ਤਜਵੀਜ਼ ਹੈ। ਇਸ ਸਮੱਸਿਆ ਨਾਲ ਨਜਿਠਣ ਲਈ ਰਾਜ ਹੇਠ ਲਿਖੇ ਨੁਕਤਿਆਂ ਦੁਆਰਾ ਇਕ ਸੁਹਿਰਦ ਪਹੁੰਚ ਅਪਨਾਉਣ ਦਾ ਮੰਤਵ ਰੱਖਦਾ ਹੈ:-

- ਗੈਰ-ਕਾਨੂੰਨੀ ਨਸ਼ੇ ਅਤੇ ਛੋਟੀ ਉਮਰੇ ਸ਼ਰਾਬ ਅਤੇ ਤੰਬਾਕੂ ਦੀ ਵਰਤੋਂ ਨੂੰ ਰੋਕਣ ਲਈ ਨੌਜਵਾਨਾਂ ਦੀ ਸਹਾਇਤਾ ਲਈ ਮਾਪਿਆਂ ਜਾਂ ਹੋਰ ਦੇਖਭਾਲ ਕਰਨ ਵਾਲਿਆਂ, ਅਧਿਆਪਕਾਂ, ਕੋਚਾਂ, ਧਾਰਮਿਕ ਆਗੂਆਂ, ਸਿਹਤ

[ ਵਿੱਤ ਅਤੇ ਯੋਜਨਾ ਮੰਤਰੀ ]

ਮਾਹਿਰਾਂ ਅਤੇ ਕਾਰੋਬਾਰ ਅਤੇ ਕਮਿਊਨਿਟੀ ਆਗੂਆਂ ਨੂੰ ਸਿੱਖਿਆ ਦੇਣੀ ;

- ਨੌਜਵਾਨਾਂ ਵਿਚ ਡਰੱਗ, ਸ਼ਰਾਬ ਅਤੇ ਤੰਬਾਕੂ ਦੇ ਖਤਰਿਆਂ ਨਾਲ ਨਜਿੱਠਣ ਲਈ ਪ੍ਰਭਾਵਸ਼ਾਲੀ ਪ੍ਰਚਾਰ ਅਤੇ ਜਨਤਕ ਸੰਚਾਰ ਪ੍ਰੋਗਰਾਮ ਚਲਾਉਣੇ;
- ਨਸ਼ਿਆਂ ਦੇ ਪ੍ਰਭਾਵਸ਼ਾਲੀ, ਕਾਰਗਰ ਅਤੇ ਕਿਫਾਇਤੀ ਇਲਾਜ ਨੂੰ ਵਿਕਸਿਤ ਕਰਨਾ ਅਤੇ ਸਹਾਇਤਾ ਦੇਣਾ, ਨਸ਼ਾਖੋਰੀ ਵਿਚ ਉਭਰ ਰਹੇ ਰੁਝਾਨਾਂ ਨੂੰ ਰੋਕਣ ਲਈ ਸੁਚਾਰੂ ਪ੍ਰਣਾਲੀ ਦੇ ਵਿਕਾਸ ਨੂੰ ਯਕੀਨੀ ਬਣਾਉਣਾ;
- ਨਸ਼ੇ ਨਾਲ ਸਬੰਧਤ ਹਿੰਸਾ ਨਾਲ ਨਜਿੱਠਣ ਲਈ ਕਾਨੂੰਨੀ ਤਾਮੀਲ ਨੂੰ ਮਜ਼ਬੂਤ ਕਰਨਾ, ਨਸ਼ਿਆਂ ਦੀ ਸਪਲਾਈ ਕਰ ਵਾਲੀਆਂ ਸੰਸਥਾਵਾਂ ਨੂੰ ਖਤਮ ਕਰਨਾ ਅਤੇ ਗੈਰ-ਕਾਨੂੰਨੀ ਡਰੱਗ ਮਾਫ਼ੀਆ ਦੇ ਸਮੱਗਲਰਾਂ ਨੂੰ ਗ੍ਰਿਫਤਾਰ ਕਰਨਾ;
- ਸਾਨੂੰ ਵਿਸ਼ਵਾਸ ਹੈ ਕਿ ਆਉਣ ਵਾਲੇ ਦੋ ਸਾਲਾਂ ਵਿਚ ਅਸੀਂ ਇਸ ਨਸ਼ਿਆਂ ਦੇ ਕੋੜ੍ਹ ਨੂੰ ਆਪਣੇ ਰਾਜ ਵਿਚੋਂ ਪੂਰੀ ਤਰ੍ਹਾਂ ਖਤਮ ਕਰ ਦਿਆਂਗੇ।

## ਬਜਟ ਅਨੁਮਾਨ 2014-15

137. ਸ਼੍ਰੀਮਾਨ ਸਪੀਕਰ ਸਾਹਿਬ, ਮੈਂ ਹੁਣ ਇਸ ਅਜ਼ੀਮ ਸਦਨ ਦੇ ਸਾਹਮਣੇ ਵਿੱਤੀ ਸਾਲ 2014-15 ਲਈ ਬਜਟ ਅਨੁਮਾਨ ਪੇਸ਼ ਕਰਦਾ ਹਾਂ ਜੋ ਕਿ ਹੇਠ ਲਿਖੇ ਹਨ:-

## ਬਜਟ-ਇਕ ਝਾਤ

138. ਸਾਲ 2014-15 ਲਈ ਕੁਲ ਬਜਟ ਆਕਾਰ 73,593 ਕਰੋੜ ਰੁਪਏ ਹੈ। ਹਾਲਾਂਕਿ ਵਾਸਤਵਿਕ ਬਜਟ ਦਾ ਆਕਾਰ 58,593 ਕਰੋੜ ਰੁਪਏ ਹੈ, ਕਿਉਂ ਜੋ ਉਕਤ ਰਕਮ ਵਿਚ ਮੌਜੂਦਾ ਸਾਲ ਦੇ ਉਪਾਅ ਅਤੇ ਸਾਧਨਾਂ ਪ੍ਰਤੀ 15,000 ਕਰੋੜ ਰੁਪਏ ਦਾ ਬਜਟ ਉਪਬੰਧ ਸ਼ਾਮਲ ਹੈ। ਸਾਲ ਦਾ ਆਰੰਭ 267 ਕਰੋੜ ਰੁਪਏ ਦੇ ਸਾਕਾਰਾਤਮਕ ਬਕਾਏ ਤੋਂ ਹੁੰਦਾ ਹੈ। ਕੁੱਲ ਪ੍ਰਾਪਤੀਆਂ 56,752 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ। ਸਾਲ 2014-15 ਦੇ ਅੰਤ ਤੇ ਅੰਤਿਮ ਬਕਾਇਆ 227 ਕਰੋੜ ਰੁਪਏ ਹੋਵੇਗਾ। ਇਸ ਦਾ ਵੇਰਵਾ ਇਸ ਤਰ੍ਹਾ ਹੈ:-

| ਲੜੀ ਨੰ. | ਮੱਦ | 2013-14 (ਸੋਧੇ ਅਨੁਮਾਨ) | 2014-15 (ਬਜਟ ਅਨੁਮਾਨ) |
|---|---|---|---|
| | ਆਰੰਭਕ ਬਕਾਇਆ | (-) 881 | 267 |

| | | | |
|---|---|---|---|
| 1) | **ਸੰਚਿਤ ਫੰਡ** | | |
| | **ਪ੍ਰਾਪਤੀਆਂ** | 52,068 | 56,752 |
| | ੳ) ਮਾਲ ਆਮਦਨ ਪ੍ਰਾਪਤੀਆਂ | 39,851 | 44,894 |
| | ਅ) ਪੂੰਜੀਗਤ ਪ੍ਰਾਪਤੀਆਂ | | |
| | i) ਜਨਤਕ ਕਰਜ਼ੇ ਤੋਂ ਵਸੂਲੀਆਂ* | 10,737* | 11,648* |
| | ii) ਕਰਜ਼ੇ ਅਤੇ ਪੇਸ਼ਗੀਆਂ ਤੋਂ ਵਸੂਲੀਆਂ | 1,480 | 210 |
| | **ਖਰਚ** | 53,065 | 58,593 |
| | ੳ) ਮਾਲ ਆਮਦਨ ਖਰਚ | 45,110 | 49,146 |
| | i) ਵਿਕਾਸ ਖਰਚ | 24,217 | 26,444 |
| | ii) ਗੈਰ-ਵਿਕਾਸ ਖਰਚ | 20,893 | 22,702 |
| | ਅ) ਪੂੰਜੀਗਤ ਲਾਗਤ | 4,233 | 6,067 |
| | i) ਵਿਕਾਸ ਖਰਚ | 3,848 | 5,704 |
| | ii) ਗੈਰ-ਵਿਕਾਸ ਖਰਚ | 385 | 363 |
| | ੲ) ਜਨਤਕ ਕਰਜ਼ ਦੀ ਅਦਾਇਗੀ* | 3,544* | 3,116* |
| | ਸ) ਕਰਜ਼ੇ ਤੇ ਪੇਸ਼ਗੀਆਂ ਦੀ ਵੰਡ | 178 | 264 |
| **2)** | **ਅਚੇਤ ਫੰਡ** | --- | --- |
| **3)** | **ਜਨਤਕ ਲੇਖਾ (ਨਿਰੋਲ)** | 2,145 | 1,801 |
| | ਅੰਤਿਮ ਬਕਾਇਆ | 267 | 227 |

*ਉਪਾਅ ਤੇ ਸਾਧਨ/ਓਵਰ ਡਰਾਫਟ ਵਿਚ ਪ੍ਰਾਪਤੀਆਂ ਅਤੇ ਅਦਾਇਗੀਆਂ ਕਾਰਨ ਸਾਲ 2013-14 (ਸੋਧੇ ਅਨੁਮਾਨ) ਲਈ 13,000 ਕਰੋੜ ਰੁਪਏ ਅਤੇ ਸਾਲ 2014-15 (ਬਜਟ ਅਨੁਮਾਨ) ਲਈ 15,000 ਕਰੋੜ ਰੁਪਏ ਦੀ ਰਕਮ ਸ਼ਾਮਲ ਹੈ।

ਸਾਲ 2014-15 ਦੀਆ ਪ੍ਰਾਪਤੀਆਂ ਤੋਂ ਵੱਧ ਦਾ ਖਰਚ (ਬਜਟ ਅਨੁਮਾਨ) 1,841 ਕਰੋੜ ਰੁਪਏ ਜਨਤਕ ਲੇਖਾ (1,801 ਕਰੋੜ ਰੁਪਏ) ਅਤੇ ਆਰੰਭਕ ਬਕਾਏ (267 ਕਰੋੜ ਰੁਪਏ) ਸਮੇਤ ਅੰਤਿਮ ਬਕਾਏ 227 ਕਰੋੜ ਰੁਪਏ ਤੋਂ ਪੂਰਾ ਕੀਤਾ ਜਾਣਾ ਹੈ।

[ ਵਿੱਤ ਅਤੇ ਯੋਜਨਾ ਮੰਤਰੀ ]

**ਸਿੱਟਾ**

ਮਾਨਯੋਗ ਸਪੀਕਰ ਸਾਹਿਬ,

ਸ਼੍ਰੀਮਾਨ ਜੀ, ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਵਿਚੋਂ ਸਾਡੇ ਹਰਮਨ ਪਿਆਰੇ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਅਤੇ ਸਾਡੇ ਬਹੁਤ ਹੀ ਕਰਮਸ਼ੀਲ ਮਾਨਯੋਗ ਉਪ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦਾ ਉਨ੍ਹਾਂ ਵਲੋਂ ਦਿੱਤੀ ਯੋਗ ਅਗਵਾਈ ਅਤੇ ਵੱਡਮੁੱਲੇ ਸਹਿਯੋਗ ਲਈ ਤਹਿ ਦਿਲ ਤੋਂ ਸ਼ੁਕਰੀਆ ਅਦਾ ਕਰਦਾ ਹਾਂ।

ਮੈਂ, ਮਾਨਯੋਗ ਸਪੀਕਰ ਸਾਹਿਬ, ਮੇਰੇ ਸਤਿਕਾਰਤ ਕੈਬਨਿਟ ਸਹਿਯੋਗੀਆਂ ਅਤੇ ਇਸ ਅਜ਼ੀਮ ਸਦਨ ਦੇ ਸਮੁੱਚੇ ਮੈਂਬਰ ਸਹਿਬਾਨ ਦਾ ਉਨ੍ਹਾਂ ਵੱਲੋਂ ਦਿੱਤੇ ਵੱਡਮੁੱਲੇ ਸੁਝਾਵਾਂ ਲਈ ਧੰਨਵਾਦ ਕਰਦਾ ਹਾਂ।

ਮੈਂ, ਪ੍ਰਮੁੱਖ ਸਕੱਤਰ ਵਿੱਤ, ਸਕੱਤਰ ਯੋਜਨਾ ਅਤੇ ਵਿੱਤ ਅਤੇ ਯੋਜਨਾ ਵਿਭਾਗ ਦੇ ਅਧਿਕਾਰੀ ਸਾਹਿਬਾਨ ਦਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਸਾਲ 2014-15 ਦੇ ਬਜਟ ਅਤੇ ਸਾਲਾਨਾ ਯੋਜਨਾ ਦੀ ਤਿਆਰੀ ਲਈ ਅਣਥੱਕ ਕਾਰਜ ਕੀਤਾ ਹੈ।

ਸ਼੍ਰੀਮਾਨ ਜੀਓ, ਇਨ੍ਹਾਂ ਸ਼ਬਦਾਂ ਨਾਲ ਮੈਂ ਸਾਲ 2014-15 ਲਈ 73,593 ਕਰੋੜ ਰੁਪਏ ਦੀਆਂ ਬਜਟ ਤਜਵੀਜ਼ਾਂ ਅਤੇ 20,100 ਕਰੋੜ ਰੁਪਏ ਦੀ ਸਾਲਾਨਾ ਯੋਜਨਾ ਇਸ ਅਜ਼ੀਮ ਸਦਨ ਦੇ ਸਨਮੁੱਖ ਪ੍ਰਵਾਨਗੀ ਲਈ ਪੇਸ਼ ਕਰਦਾ ਹਾਂ। (ਥੰਪਿੰਗ)

ਧੰਨਵਾਦ। **ਜੈ-ਹਿੰਦ!** (ਥੰਪਿੰਗ)

**ਮਾਨਯੋਗ ਸਪੀਕਰ:** ਹੁਣ ਸਦਨ ਵੀਰਵਾਰ, ਮਿਤੀ 17 ਜੁਲਾਈ, 2014 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੁੰਦਾ ਹੈ।

*12.47 ਵਜੇ ਬਾਅਦ ਦੁਪਹਿਰ

(ਇਸ * ਸਮੇਂ ਸਦਨ ਵੀਰਵਾਰ, ਮਿਤੀ 17 ਜੁਲਾਈ, 2014 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।)

------

**APPENDIX**

**TO**

**PUNJAB VIDHAN SABHA**

**DEBATES**

**Wednesday, the 16nd July, 2014**

**Vol VIII-No.-2**

**UNSTARRED QUESTION AND ANSWER**

## ਕੌਮੀ ਖੁਰਾਕ ਸੁਰੱਖਿਆ ਐਕਟ ਅਧੀਨ ਰਾਸ਼ਨ ਕਾਰਡ ਜਾਰੀ ਕਰਨੇ

**100 ਸ਼੍ਰੀਮਤੀ ਅਰੁਨਾਂ ਚੌਧਰੀ :** ਕੀ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਦੀਨਾਂ ਨਗਰ ਹਲਕੇ ਵਿੱਚ ਕੌਮੀ ਖੁਰਾਕ ਸੁਰੱਖਿਆ ਐਕਟ ਅਧੀਨ ਰਾਸ਼ਨ ਕਾਰਡ ਜਾਰੀ ਕਰਨ ਲਈ ਪਿੰਡ ਵਾਰ ਹੁਣ ਤੱਕ ਕੁੱਲ ਕਿੰਨੇ ਬਿਨੈ-ਪੱਤਰ ਪ੍ਰਾਪਤ ਹੋਏ ਹਨ ਅਤੇ ਯੋਗ ਪਾਏ ਗਏ ਅਜਿਹੇ ਕੇਸਾਂ ਦੀ ਪਿੰਡ ਵਾਰ ਗਿਣਤੀ ਕਿੰਨੀ-ਕਿੰਨੀ ਹੈ?

(ਅ) ਬਿਨੈ ਪੱਤਰਾਂ ਦੀ ਯੋਗਤਾ ਤਸਦੀਕ ਕਰਨ ਵਾਲੇ ਕਰਮਚਾਰੀ/ਅਧਿਕਾਰੀ ਦਾ ਅਹੁਦਾ ਕੀ ਹੈ ਅਤੇ ਇਸ ਸਬੰਧੀ ਕੀ ਕਸੌਟੀ ਅਪਣਾਈ ਗਈ ਸੀ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :**

(ੳ) ਦੀਨਾਂ ਨਗਰ ਹਲਕੇ ਵਿਚ ਕੌਮੀ ਖੁਰਾਕ ਸੁਰੱਖਿਆ ਐਕਟ ਅਧੀਨ ਰਾਸ਼ਨ ਕਾਰਡ ਜਾਰੀ ਕਰਨ ਲਈ ਬਿਨੈ ਪੱਤਰ ਡਿਪਟੀ ਕਮਿਸ਼ਨਰ, ਗੁਰਦਾਸਪੁਰ ਵੱਲੋਂ ਆਪਣੇ ਪੱਧਰ ਤੇ ਹੀ ਪ੍ਰਾਪਤ ਕੀਤੇ ਸਨ, ਉਨ੍ਹਾਂ ਵਿਚੋਂ ਜੋ ਯੋਗ ਪਾਏ ਗਏ, ਉਨ੍ਹਾਂ ਦੀ ਪਿੰਡ ਵਾਈਜ਼ ਗਿਣਤੀ 11563 ਹੈ। (ਨੱਥੀ ਲਿਸਟ)

(ਅ) ਬਿਨੈ ਪੱਤਰਾਂ ਦੀ ਯੋਗਤਾ ਤਸਦੀਕ ਕਰਨ ਦਾ ਕੰਮ ਸਬੰਧਤ ਡਿਪਟੀ ਕਮਿਸ਼ਨਰ ਵੱਲੋਂ ਕੀਤਾ ਗਿਆ ਹੈ। ਨਾਭਪਾਤਰੀ ਪਰਿਵਾਰਾਂ ਦੀ ਸ਼ਨਾਖਤ ਲਈ ਰਾਜ ਸਰਕਾਰ ਵੱਲੋ ਨਿਰਧਾਰਿਤ ਕਸੌਟੀ/ਮਾਪਦੰਡਾਂ ਦੀ ਕਾਪੀ ਨਾਲ ਨੱਥੀ ਕੀਤੀ ਗਈ ਹੈ।

------

## ਨਵੀਂ ਆਟਾ ਦਾਲ ਸਕੀਮ/ਨੈਸ਼ਨਲ ਫੂਡ ਸਕਿਉਰਿਟੀ ਐਕਟ, 2013 ਅਧੀਨ ਯੋਗ ਪਰਿਵਾਰਾਂ ਦੀ ਪਹਿਚਾਣ ਲਈ ਮਾਪਦੰਡ

ਉਪਰੋਕਤ ਸਬੰਧੀ ਯੋਗ ਪਰਿਵਾਰਾਂ ਦੀ ਪਛਾਣ ਲਈ ਪੰਜਾਬ ਸਰਕਾਰ ਵਲੋਂ ਹੇਠ ਲਿਖੇ ਅਨੁਸਾਰ ਮਾਪਦੰਡ ਨਿਰਧਰਤ ਕੀਤੇ ਗਏ ਹਨ:-

**(ੳ) ਯੋਗ ਪਰਿਵਾਰ**

1. ਅੰਤੋਦਿਆ ਅੰਨ ਯੋਜਨਾ (ਏ.ਏ.ਵਾਈ) ਤਹਿਤ ਸ਼ਨਾਖਤ ਕੀਤੇ ਪਰਿਵਾਰ ਇਸ ਸਕੀਮ ਅਧੀਨ ਯੋਗ ਸਮਝੇ ਜਾਣਗੇ।
2. ਜਿਹੜੇ ਪਰਿਵਾਰ ਭਾਰਤ ਦੇ ਮਾਪਦੰਡਾ ਅਨੁਸਾਰ 2002 ਵਿੱਚ ਹੋਏ ਸਰਵੇ ਅਨੁਸਾਰ ਗਰੀਬੀ ਰੇਖਾ ਤੋਂ ਹੇਠਾਂ (ਪੀ.ਪੀ.ਐੱਲ.) ਵਜੋਂ ਪਛਾਣੇ ਗਏ ਸਨ ਅਤੇ ਜਿਹੜੇ ਲਾਭ-ਪਾਤਰ ਪਰਿਵਾਰ ਰਾਜ ਸਰਕਾਰ ਦੀ 'ਆਟਾ ਦਾਲ ਸਕੀਮ' ਅਧੀਨ ਪਛਾਣੇ ਗਏ ਸਨ, ਉਹ ਵੀ ਆਪਣੇ ਆਪ Priority household ਵਜੋਂ ਯੋਗ ਸਮਝੇ ਜਾਣਗੇ।
3. ਬੇਘਰ ਪਰਿਵਾਰ ਅਤੇ ਉਹ ਪਰਿਵਾਰ ਜੋ ਕੱਚੇ ਘਰਾਂ ਵਿੱਚ ਰਹਿ ਰਹੇ ਹਨ।
4. ਪਰਿਵਾਰ ਜਿਹਨਾਂ ਦੇ ਮੁਖੀ ਵਿਕਲਾਂਗ/ਅਪੰਗ ਹਨ (ਸਬੰਧਤ ਸਿਵਲ ਸਰਜਨ/ਮੇਡੀਕਲ ਬੋਰਡ ਵਲੋਂ ਜਾਰੀ ਸਰਟੀਫਿਕੇਟ ਅਨੁਸਾਰ ਅਯੋਗਤਾ 40% ਤੋਂ ਵੱਧ ਹੋਣੀ ਚਾਹੀਦੀ ਹੈ)
5. ਭੂਮੀਹੀਣ ਖੇਤੀਬਾੜੀ ਮਜ਼ਦੂਰਾਂ ਦੇ ਪਰਿਵਾਰ।
6. ਛੋਟੇ ਅਤੇ ਮਾਰਜੀਨਲ ਕਿਸਾਨਾਂ ਦੇ ਪਰਿਵਾਰ (ਵਾਹੀ ਯੋਗ 2.5 ਏਕੜ ਤੱਕ ਅਤੇ ਬਰਾਨੀ 5 ਏਕੜ ਤੱਕ)
7. ਪਰਿਵਾਰ ਜਿਨ੍ਹਾਂ ਾਦੀ ਮੁੱਖੀ ਵਿਧਵਾ ਜਾਂ ਇਕੱਲੀ ਇਸਤਰੀ ਹੈ (ਕੁਆਰੀ/ਅੱਡ ਹੋਈ/ਛੱਡੀ ਹੋਈ)।
8. ਬਿਰਧ ਉਮਰ ਦੇ ਪੈਂਸ਼ਨਰ, ਜਿਹਨਾਂ ਕੋਲ ਸਹਾਰੇ ਲਈ ਕੋਈ ਹੋਰ ਪਰਿਵਾਰਕ ਮੈਂਬਰ ਨਹੀਂ ਹੈ, ਬਸ਼ਰਤੇ ਕਿ ਉਨ੍ਹਾਂ ਦੀਸਭ ਸਾਧਨਾਂ ਤੋਂ ਸਲਾਨਾ ਆਮਦਨ ਰੁ. 60,000/- ਤੱਕ ਹੋਵੇ

**(ਅ) ਅਯੋਗ ਪਰਿਵਾਰ**

1. ਸਾਰੇ ਆਮਦਨ ਕਰ ਦਾਤਾ।

2. ਸਾਰੇ ਵੈਟ ਕਰ ਦਾਤਾ ਜੋ ਕਿ ਪੰਜਾਬ ਵੈਟ ਅਧਿਨਿਯਮ 2009 ਤਹਿਤ ਰਜਿਸਟਰਡ ਹਨ।
3. ਸਾਰੇ ਸੇਵਾ ਕਰ ਦਾਤਾ।
4. ਸਾਰੇ ਪ੍ਰੋਫੈਸ਼ਨਲ ਕਰ ਦਾਤਾ।
5. ਪਰਿਵਾਰ ਜਿੰਨ੍ਹਾਂ ਪਾਸ 2.5 ਏਕੜ ਤੋਂ ਵੱਧ ਵਾਹੀ ਯੋਗ ਜ਼ਮੀਨ ਜਾਂ 5 ਏਕੜ ਤੋਂ ਵੱਧ ਬੰਜਰ/ਬਰਾਨੀ ਜ਼ਮੀਨ ਹੈ।
6. ਪਰਿਵਾਰ ਜਿਨ੍ਹਨਾਂ ਪਾਸ ਏ.ਸੀ. ਜਾਂ ਚਾਰ ਪਹੀਆ ਮੋਟਰ ਗੱਡੀ ਹੈ।
7. ਪਰਿਵਾਰ ਜੋ ਕਿ ਸਰਕਾਰ ਨਾਲ ਰਜਿਸਟਰਡ ਕਿਸੇ ਉਦਯੋਗ ਦੇ ਮਾਲਕ ਹਨ ਜਾਂ ਉਸਨੂੰ ਚਲਾ ਰਹੇ ਹਨ।
8. ਭਾਰਤ ਸਰਕਾਰ/ਰਾਜ ਸਰਕਾਰ ਅਤੇ ਸੰਘ ਪ੍ਰੇਦਸ਼ ਜਾਂ ਉਸਦੇ ਬੋਰਡ/ਕਾਰਪੋਰੇਸ਼ਨ/ਉਦਯੋਗ, ਮਿਉਂਸਿਪਲ ਨਿਗਮ/ਮਿਉਂਸਿਪਲ ਪਰਿਸ਼ਦ/ਮਿਉਂਸਿਪਲ ਕਮੇਟੀ/ਸੁਧਾਰ ਟਰੱਸਟ ਆਦਿ ਵਿਚ ਨਿਯੁਕਤ ਮੁਲਾਜ਼ਮਾਂ (ਕੰਟਰੈਕਟ/ਕੱਚੇ ਦਿਹਾੜੀਦਾਰ ਨੂੰ ਛੱਡਕੇ) ਦੇ ਪਰਿਵਾਰ। (ਪਰਿਵਾਰ ਮਤਲਬ ਡਤੀ, ਪਤਨੀ ਅਤੇ ਬੱਚੇ)।
9. ਪਰਿਵਾਰ ਜਿੰਨ੍ਹਾਂ ਦੀ ਸਭ ਸਾਧਨਾਂ ਤੋਂ ਸਲਾਨਾ ਆਮਦਨ ਰੁ. 60,000/- ਤੋਂ ਵੱਧ ਹੋਵੇ।
10. ਪਰਿਵਾਰ ਜਿੰਨ੍ਹਾਂ ਪਾਸ ਰਾਜ ਦੇ ਕਿਸੇ ਮਿਉਂਸਿਪਲ ਨਿਗਮ ਜਾਂ ਮਿਉਂਸਿਪਲ ਪਰਿਸ਼ਦ ਵਿੱਚ 100 ਵਰਗ ਗਜ਼ ਜਾਂ ਜ਼ਿਆਦਾ ਦੇ ਪਲਾਟ ਤੇ ਉਸਾਰਿਆ ਆਪਣਾ ਘਰ ਜਾਂ 750 ਵਰਗ ਫੁੱਟ ਜਾਂ ਵੱਧ ਦਾ ਫਲੇਟ ਹੈ।

------

**100 ਕੌਮੀ ਖੁਰਾਕ ਸੁਰੱਖਿਆ ਐਕਟ ਅਧੀਨ ਰਾਸ਼ਨ ਕਾਰਡ ਜਾਰੀ ਕਰਨੇ:**

ੳ: ਦੀਨਾਂਨਗਰ ਹਲਕੇ ਵਿੱਚ ਕੌਮੀ ਖੁਰਾਕ ਸੁਰੱਖਿਆ ਐਕਟ ਅਧੀਨ ਰਾਸ਼ਨ ਕਾਰਡ ਜਾਰੀ ਕਰਨ ਲਈ ਕੁੱਲ ਜਿੰਨੇ ਬਿਨੈ ਪੱਤਰ ਪ੍ਰਾਪਤ ਹੋਏ ਸਨ, ਉਹ ਬਿਨੈ ਪੱਤਰ ਇਸ ਦਫ਼ਤਰ ਵੱਲੋਂ ਪ੍ਰਾਪਤ ਨਹੀਂ ਕੀਤੇ ਗਏ ਸਨ। ਉਹ ਬਿਨੈ ਪੱਤਰ ਡਿਪਟੀ ਕਮਿਸ਼ਨਰ ਗੁਰਦਾਸਪੁਰ ਜੀ ਨੇ ਆਪਣੇ ਪੱਧਰ ਤੇ ਹੀ ਪਤਾਪਤ ਕੀਤੇ ਸਨ, ਉਨ੍ਹਾਂ ਵਿਚੋਂ ਜੋ ਯੋਗ ਪਾਏ ਗਏ ਉਨ੍ਹਾਂ ਦੀ ਪਿੰਡ ਵਾਈਜ਼ ਡਿਟੇਲ ਇਸ

ਦਫ਼ਤਰ ਵਿਖੇ ਭੇਜ ਦਿੱਤੀ ਗਈ ਸੀ, ਜਿਹਨਾਂ ਦੀ ਗਿਣਤੀ 11563 ਹੈ।

(ਅ) ਬਿਨੈ ਪੱਤਰਾਂ ਦੀ ਯੋਗਤਾ ਤਸਦੀਕ ਕਰਨ ਵਾਲੇ ਕਰਮਚਾਰੀ/ਅਧਿਕਾਰੀ ਦਾ ਅਹੁਦਾ ਕੀ ਹੈ ਅਤੇ ਇਸ ਸਬੰਧੀ ਕੀ ਕਸੌਟੀ ਅਪਣਾਈ ਗਈ ਬਾਰੇ ਦੱਸਿਆ ਜਾਂਦਾ ਹੈ ਕਿ ਬਿਨੈ ਪੱਤਰਾਂ ਦੀ ਯੋਗਤਾ ਅਤੇ ਅਪਣਾਈ ਕਸੌਟੀ ਇਸ ਵਿਭਾਗ ਵੱਲੋਂ ਨਹੀ ਕੀਤੀ ਗਈ ਸੀ। ਇਹ ਡਿਪਟੀ ਕਮਿਸ਼ਨਰ ਗੁਰਦਾਸਪੁਰ ਜੀ ਵੱਲੋਂ ਆਪਣੇ ਪੱਧਰ ਤੇ ਹੀ ਕਰਵਾਈ ਗਈ ਹੈ।

**ਯੋਗ ਪਾਏ ਗਏ ਬਿਨੈਕਾਰਾਂ ਦੀ ਪਿੰਡ ਵਾਈਜ਼ ਡਿਟੇਲ ਹੇਠ ਲਿਖੇ ਅਨੁਸਾਰ ਹੈ:–**

| Sr. No. | Village | Constituency | No. of Files Allocated |
|---|---|---|---|
| 1. | Guru Nabha Das Harizan Coloney | Dinanagar | 193 |
| 2. | Nano Nagal (666) | Dinanagar | 48 |
| 3. | Ali Chak | Dinanagar | 47 |
| 4. | Awankha (286) | Dinanagar | 807 |
| 5. | Behrampur (Ct) | Dinanagar | 52 |
| 6. | Doaba (294) | Dinanagar | 38 |
| 7. | Doburji (300) | Dinanagar | 179 |
| 8. | Gahlari (42) | Dinanagar | 117 |
| 9. | Isapur (274) | Dinanagar | 37 |
| 10. | Jakria(302) | Dinanagar | 84 |
| 11. | Jhakhar Pindi (287) | Dinanagar | 41 |
| 12. | Jhande Chak (304) | Dinanagar | 40 |
| 13. | Jogar (36) | Dinanagar | 102 |
| 14. | Keso Katal (667) | Dinanagar | 27 |
| 15. | Lohgarh Kothe (305) | Dinanagar | 37 |

| | | |
|---|---|---|
| 16. Kaluk Mattu (670) | Dinanagar | 44 |
| 17. Marara (2) | Dinanagar | 84 |
| 18. Magrala (292) | Dinanagar | 110 |
| 19. Pandori Bainsar (649) | Dinanagar | 95 |
| 20. Rasulpur Gagrotian (314) | Dinanagar | 65 |
| 21. Sultani (226) | Dinanagar | 95 |
| 22. TALWANDI | Dinanagar | 193 |
| 23. Taruwai (227) | Dinanagar | 14 |
| 24. Chauntra (52) | Dinanagar | 33 |
| 25. Drangla (175) | Dinanagar | 152 |
| 26. Dugri (170) | Dinanagar | 91 |
| 27. Faridpur (35) | Dinanagar | 35 |
| 28. Ganja (187) | Dinanagar | 42 |
| 29. Jainpur (32) | Dinanagar | 52 |
| 30. Jiwan Chak (182) | Dinanagar | 52 |
| 31. Kahna (34) | Dinanagar | 33 |
| 32. Malook Chak (45) | Dinanagar | 15 |
| 33. Mughlani Chak (41) | Dinanagar | 10 |
| 34. Nangal Dala (61) | Dinanagar | 5 |
| 35. Ogra (33) | Dinanagar | 48 |
| 36. Sadda (190) | Dinanagar | 46 |
| 37. Sandalpur (28) | Dinanagar | 14 |
| 38. Siri Rampur (30) | Dinanagar | 43 |

| | | |
|---|---|---|
| 39. Thankarpur (29) | Dinanagar | 30 |
| 40. Thaman (60) | Dinanagar | 31 |
| 41. Thathi (31) | Dinanagar | 50 |
| 42. Abul Khair (329) | Dinanagar | 215 |
| 43. BHAGWANPUR | Dinanagar | 22 |
| 44. BHOON | Dinanagar | 59 |
| 45. Gadarian (324) | Dinanagar | 22 |
| 46. Gulla | Dinanagar | 99 |
| 47. Khojepur (322) | Dinanagar | 75 |
| 48. Meghian (531) | Dinanagar | 66 |
| 49. Nadala (647) | Dinanagar | 35 |
| 50. Narad (658) | Dinanagar | 44 |
| 51. Naushera (43) | Dinanagar | 6 |
| 52. Ranjit Bag | Dinanagar | 36 |
| 53. Sahowal (663) | Dinanagar | 139 |
| 54. Sirkian (665) | Dinanagar | 19 |
| 55. Sunder (633) | Dinanagar | 21 |
| 56. Tanda (628) | Dinanagar | 43 |
| 57. Saidowal Kalan | Dinanagar | 74 |
| 58. ALE CHACK (669) | Dinanagar | 7 |
| 59. Dinanagar (Ward No. 1 to 3) | Dinanagar | 998 |
| 60. Bhatoa | Dinanagar | 93 |
| 61. Chechian | Dinanagar | 21 |

| | | | |
|---|---|---|---|
| 62. | Gopalia | Dinanagar | 20 |
| 63. | Chuharchack | Dinanagar | 38 |
| 64. | Niamatan | Dinanagar | 34 |
| 65. | Malian | Dinanagar | 49 |
| 66. | Maini Jhamellian | Dinanagar | 55 |
| 67. | Kaji Chak | Dinanagar | 55 |
| 68. | Nawa Tanda Basti (4) | Dinanagar | 13 |
| 69. | Basti Jharoli | Dinanagar | 61 |
| 70. | Ahluwal (286) | Dinanagar | 79 |
| 71. | Shehzada (669) | Dinanagar | 26 |
| 72. | Jhangi Sarup dass (292) | Dinanagar | 25 |
| 73. | Khudapur (255) | Dinanagar | 6 |
| 74. | Langa (682) | Dinanagar | 5 |
| 75. | Sammu Chak Kothe Arian | Dinanagar | 63 |
| 76. | Dalia (309) | Dinanagar | 15 |
| 77. | Jharoli Bangar (694) | Dinanagar | 34 |
| 78. | Abadi Dida Sajnian | Dinanagar | 67 |
| 79. | Abadi Kulian Mahasian | Dinanagar | 66 |
| 80. | Chotta Kalichpur (671) | Dinanagar | 142 |
| 81. | Kothe Dina Fatak (313) | Dinanagar | 36 |
| 82. | Munanawali (283) Sadana | Dinanagar | 126 |
| 83. | Kairey (282) Sadana | Dinanagar | 106 |
| 84. | Rauwal (303) Sadana | Dinanagar | 104 |

| | | |
|---|---|---|
| 85. Basti Vikas Nagar (313) Sadana | Dinanagar | 18 |
| 86. Paniar (313) | Dinanagar | 374 |
| 87. Lariveeran (651) | Dinanagar | 22 |
| 88. Kot Bhalla (650) | Dinanagar | 73 |
| 89. Kothe Elahi Baksh | Dinanagar | 57 |
| 90. Mammi Chakranga (12) | Dinanagar | 15 |
| 91. Toor (8) | Dinanagar | 25 |
| 92.Abadi Chandigarh | Dinanagar | 76 |
| 93. Jogochak Tanda | Dinanagar | 67 |
| 94. Jhabkra (4) | Dinanagar | 292 |
| 95. Maan Colony pindi maur (278) | Dinanagar | 20 |
| 96. Jahangirpur (311) | Dinanagar | 60 |
| 97. Kalichpur (671) | Dinanagar | 134 |
| 98. Bhambra (315) | Dinanagar | 49 |
| 99. Maddowal (317) | Dinanagar | 56 |
| 100. Bazigar Kulian | Dinanagar | 42 |
| 101. Pindi Rangra (270) Sadana | Dinanagar | 93 |
| 102. Rasulpur Bet (638) | Dinanagar | 71 |
| 103. Chechian Chaurian (700) | Dinanagar | 79 |
| 104. Delerpur (702. | Dinanagar | 19 |
| 105. Aima (3) | Dinanagar | 19 |
| 106. Anandpur (668) | Dinanagar | 47 |
| 107. Kothe (675 )Sadana | Dinanagar | 41 |
| 108. Bhagwanpur (672) Sadana | Dinanagar | 51 |

| | | |
|---|---|---|
| 109. Balapindi (280) Sadana | Dinanagar | 109 |
| 110. Kottowal (680) | Dinanagar | 68 |
| 111. Sigowal (291) | Dinanagar | 74 |
| 112. Gulelarra (682) | Dinanagar | 26 |
| 113. Bharial (10) | Dinanagar | 23 |
| 114. Daala (252) | Dinanagar | 41 |
| 115. Bhola (252) | Dinanagar | 17 |
| 116. Bahmani (269) | Dinanagar | 114 |
| 117. Dodwan (279) | Dinanagar | 190 |
| 118. Rajpur Chibb (9) | Dinanagar | 17 |
| 119. Chuharpur (637) | Dinanagar | 12 |
| 120. Bharath Kazichak (281) | Dinanagar | 109 |
| 121. Makaura (5) | Dinanagar | 106 |
| 122. Nawa Naushera | Dinanagar | 2 |
| 123. Sanda | Dinanagar | 1 |
| 124. Jharoli | Dinanagar | 84 |
| 125. Sidhpur | Dinanagar | 171 |
| 126. Sahpur | Dinanagar | 59 |
| 127. Pachowal | Dinanagar | 63 |
| 128. Sarah | Dinanagar | 4 |
| 129. Mirpur | Dinanagar | 52 |
| 130. Sadana | Dinanagar | 54 |
| 131. Dhaki | Dinanagar | 22 |
| 132. Machla | Dinanagar | 38 |

| | | |
|---|---|---|
| 133. Jhandi | Dinanagar | 167 |
| 134. Rasulpur | Dinanagar | 122 |
| 135. Habibpur | Dinanagar | 58 |
| 136. Islampur | Dinanagar | 42 |
| 137. Kohlian | Dinanagar | 42 |
| 138. Dida | Dinanagar | 104 |
| 139. Bathanwala | Dinanagar | 60 |
| 140. Dhameri | Dinanagar | 174 |
| 141. Manj | Dinanagar | 14 |
| 142. Mirjanpur | Dinanagar | 21 |
| 143. Gawalia | Dinanagar | 37 |
| 144. Udipur | Dinanagar | 107 |
| 145. Lohgarh | Dinanagar | 39 |
| 146. Haripur | Dinanagar | 42 |
| 147. Bianpur | Dinanagar | 80 |
| 148. Chaunta | Dinanagar | 186 |
| 149. Beheri | Dinanagar | 18 |
| 150. Kunda Lalowal | Dinanagar | 75 |
| 151 Haveli | Dinanagar | 26 |
| 152. Rajpur | Dinanagar | 116 |
| 153. Sammu Chak | Dinanagar | 182 |
| 154. Uchha Dhakala | Dinanagar | 12 |
| Total | | 11563 |

**Sd/-**

District Controller
Food Civil Supplies & Consumers
Affairs, Gurdaspur

ਪੰਜਾਬ ਮੰਤਰੀ ਮੰਡਲ ਦੀ ਸੂਚੀ

## ਕੈਬਨਿਟ ਮੰਤਰੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਆਮ ਪ੍ਰਸ਼ਾਸਨ,ਸਹਿਕਾਰਤਾ, ਸਾਇੰਸ ਤਕਨਾਲੋਜੀ, ਵਾਤਾਵਰਨ, ਵਿਜੀਲੈਂਸ ਅਤੇ ਸ਼ਹਿਰੀ ਹਵਾਬਾਜ਼ੀ |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ, ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼ ਅਤੇ ਬਿਜਲੀ |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ, ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ |
| 4) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ |
| 5) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 6) | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 7) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 8) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |

| | | |
|---|---|---|
| 9) | ਸਰਦਾਰ ਸੋਹਣ ਸਿੰਘ ਠੰਡਲ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 10) | ਸਰਦਾਰ ਜਨਮੇਜਾ ਸਿੰਘ ਸੇਖੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨਰਾਂ ਦੀ ਭਲਾਈ ਮੰਤਰੀ |
| 11) | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 12) | ਸਰਦਾਰ ਤੋਤਾ ਸਿੰਘ | ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ |
| 13) | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ ਅਤੇ ਨਵਿਆਉਣ ਯੋਗ ਊਰਜਾ ਸਰੋਤ ਮੰਤਰੀ |
| 14) | ਸਰਦਾਰ ਸਿਕੰਦਰ ਸਿੰਘ ਮਲੂਕਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 15) | ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 16) | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 17) | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਸਿੰਜਾਈ ਮੰਤਰੀ |
| 18) | ਡਾਕਟਰ ਦਲਜੀਤ ਸਿੰਘ ਚੀਮਾ | ਸਿੱਖਿਆ ਮੰਤਰੀ |

-----

## ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਚੌਧਰੀ ਨੰਦ ਲਾਲ | ਜੰਗਲਾਤ, ਜੰਗਲੀ ਜੀਵ ਸੁਰੱਖਿਆ ਅਤੇ ਕਿਰਤ |
| 2) | ਸਰਦਾਰ ਬਲਬੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 3) | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ,ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 4) | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ) |
| 5) | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 6) | ਸ਼੍ਰੀਮਤੀ ਮਹਿੰਦਰ ਕੌਰ ਜੋਸ਼ | ਡਾਕਟਰੀ ਸਿੱਖਿਆ ਅਤੇ ਖੋਜ |
| 7) | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 8) | ਸ਼੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 9) | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 10) | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 11) | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 12) | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਸੁਰੱਖਿਆ ਸੇਵਾਵਾਂ ਭਲਾਈ |
| 13) | ਸ਼੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 14) | ਸ਼੍ਰੀਮਤੀ ਐਫ. ਨਿਸਾਰਾ ਖਾਤੂਨ (ਫਰਜ਼ਾਨਾ ਆਲਮ) | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |

| | |
|---|---|
| 15) ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 16) ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 17) ਸ਼੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ |
| 18) ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 19) ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

-----

# PUNJAB VIDHAN SABHA

**DEBATES**

*Wednesday, the 16th July, 2014*

***Vol. VIII – No. 2***

OFFICIAL REPORT

CONTENTS




**Punjab Vidhan Sabha Secretariat, Chandigarh**

Price : Rs._________.